# ਵਰਿਆਮ

ਜੂਨ 1976



ਮੂਰਤ ਪੰਚ ਪ੍ਰਮਾਣ ਪੁਰਖੁ ਗੁਰੁ ਅਰਜਨੁ ਪਿਖਹੁ ਨਯਣ

1-00

# ਤੁਹਾਡਾ ਪੰਨਾ

### ਜੁਝਾਰ ਸੂਰਮੇਂ ਬਾਰੇ

ਪਿਆਰੇ ਜਗਦੀਸ਼ ਸਿੰਘ ਜੀ,

ਆਸ ਹੈ ਆਪ ਸਕੁਸ਼ਲ ਹੋਵੋਗੇ, ਵਰਿਆਮ ਦਾ ਅਪਰੈਲ ਮਈ 1976 ਦਾ ਅੰਕ ਮਿਲਿਆ ਜਿਸ ਵਿਚ ਪੁਸਤਕ ਚਰਚਾ "ਜੁਝਾਰ ਸੂਰਮੇਂ" ਬਾਰੇ ਲਿਖਦਿਆਂ ਵਿਦਵਾਨ ਸਰਦਾਰ ਅਵਤਾਰ ਸਿੰਘ ਜੋੜਾ ਲਿਖਦੇ ਹਨ "ਜੁਝਾਰ ਸੂਰਮੇਂ" ਕੁਲਦੀਪ ਸਿੰਘ ਹਉਰਾ ਦੀ ਪ੍ਰਥਮ ਪੁਸਤਕ ਹੈ" ਜਦੋਂ ਕਿ ਇਸੇ ਪੁਸਤਕ ਵਿਚ ਮੇਰੀਆਂ ਪੰਜ ਪੁਸਤਕਾਂ ਦਾ ਵੇਰਵਾ ਦਿਤਾ ਹੋਇਆ ਹੈ । ਇਸ ਹਿਸਾਬ ਇਹ ਮੇਰੀ ਛੇਵੀਂ ਪੁਸਤਕ ਹੈ ਜੀ। ਕਿਰਪਾ ਕਰਕੇ ਵਿਦਵਾਨ ਮਿੱਤਰ ਦੇ ਦ੍ਰਿਸ਼ਟੀ ਗੋਚਰ ਕਰ ਦਿਤਾ ਜਾਵੇ ਜੀ । ਧਨਵਾਦੀ ਹੋਵਾਂਗਾ । ਇਹ ਦਸਣ ਵਿਚ ਕੋਈ ਗੌਰਵਤਾ ਜਾਂ ਵਡਿਆਈ ਮੁਖ ਨਹੀਂ ਰਖੀ ਗਈ ਸਗੋਂ ਜਾਣਕਾਰੀ ਦਾ ਪੱਖ ਹੀ ਮੁਖ ਰੱਖਿਆ ਗਿਆ ਹੈ ।

ਸ਼ੁੱਭ ਇਛਾਵਾਂ ਸਹਿਤ
ਆਪ ਦਾ ਹਿਤੂ,
ਕੁਲਦੀਪ ਸਿੰਘ ਹਉਰਾ
ਐਮ. ਏ, ਪੀ. ਈ. ਐਸ

—

...ਰੇ ਸ੍ਰ ਜਗਦੀਸ਼ ਸਿੰਘ ਜੀ.

'ਵਰਿਆਮ' ਜਦ ਤੋਂ ਸ਼ੁਰੂ ਹੋਇਆ ਹੈ, ਮੇਰੇ ਕੋਲ ...ਰਿਹਾ ਹੈ । ਪੰਜਾਬੀ ਸਾਹਿਤ ਦੇ ਅਜੋਕੇ ਪੀਚਵੇਂ ਮਾਹੋਲ ...ਵਰਿਆਮ' ਵਰਗਾ ਪਰਚਾ ਜਾਰੀ ਰੱਖ ਸਕਣਾ ਸਚਮੁੱਚ ...ਲੇਰੀ ਹੈ । ਮੈਂ ਹਰ ਅੰਕ ਪੜ੍ਹਦਾ ਰਿਹਾ ਹਾਂ । ਕੋਈ ...ਭੇਜਾਂਗਾ ।

ਤੁਹਾਡਾ ਆਪਣਾ
(...ਗਰੂਰ) ਰਾਮ ਸਰੂਪ ਅਣਖੀ

ਸਤਿਕਾਰ ਯੋਗ ਜੀਓ !

ਇਸ ਵਾਰ ਵਰਿਆਮ ਮਿਲਿਆ ਤਾਂ ਫੋਲਦਿਆਂ ਮਨ ਸੋਚੀਂ ਲਗਿ ਗਿਆ । ਏਨਾ ਵਧੀਆ ਪਰਚਾ ? ਗੋਰਖੀ ਦੀ ਕਹਾਣੀ......ਰਸੂਲ [illegible] [illegible]... ਬਲਬੀਰ ਸਿੰਘ ਸੰਧੂ, ਰਾਜਿੰਦਰ ਯਾਦਵ...ਚੀਜ਼ਾਂ ਜਿਹੜੀਆਂ ਤਾਂ ਵਧੀਆਂ ਹਨ ਹੀ ਬਾਕੀ ਵੀ ਸਾਰਾ ਕੁਝ ਪ੍ਰਸ਼ੰਸਾ ਦੇ ਕਾਬਲ ਹੈ । ਜਦੋਂ ਵੀ ਨਵੀਂ ਕਹਾਣੀ ਲਿਖੀ ਘੱਲਾਂਗਾ ! [illegible] ਸੁਚੱਜੇ ਪਰਚੇ ਦੇ ਮੇਹਨਤਕਸ਼ਾਂ ਨੂੰ ਮੁਬਾਰਕ !

ਪਟਿਆਲਾ — ਸਨੇਹ ਨਾਲ
ਕਿਰਪਾਲ ਕਜ਼ਾਕ

—

ਪਿਆਰੇ ਦੋਸਤਾ,

ਨਿਘੀ ਯਾਦ ।

ਤੁਹਾਡਾ ਪਰਚਾ ਮਿਲਦਾ ਹੈ, ਧੰਨਵਾਦੀ ਹਾਂ ਤੇ ਇਸ ਜਾਚਕ ਵੀ ਕਿ ਅਜੇ ਤਕ ਕੋਈ ਰਚਨਾ ਨਹੀਂ ਭੇਜ ਸਕਿਆ ਹੁਣ ਸ਼ੀਘਰ ਭੇਜਾਂਗਾ ।

ਤੁਹਾਡੇ ਉਦਮ ਦੀ ਦਾਦ ਦੇਂਦਾ ਹਾਂ । ਤੁਹਾਡਾ ਪਰਚਾ ਇਕ ਮੰਤਵ ਲੈਕੇ ਸ਼ੁਰੂ ਹੋਇਆ ਹੈ, ਮੇਰੀ ਸ਼ੁਭ ਕਾਮਨਾ ਹੈ ਕਿ ਤੁਸੀਂ ਆਪਣੇ ਉਦੇਸ਼ ਵਿਚ ਸਫ਼ਲ ਹੋਵੋ । ਆਲੋਚਨਾ ਅਤੇ ਜੀਵਨ ਦੀਆਂ ਕੁਝ ਸਮਸਿਆਵਾਂ ਬਾਰੇ ਸੰਬਾਦ ਸ਼ੁਰੂ ਕਰੋ ।

ਤੁਹਾਡਾ ਆਪਣਾ
ਅੰਮ੍ਰਿਤਸਰ — ਕਾਗ

—

ਸੁਹਿਰਦ ਸੰਪਾਦਕ ਜੀ,

"ਵਰਿਆਮ" ਲਗਾਤਾਰ ਮਿਲ ਰਿਹਾ ਹੈ, ਧੰਨਵਾਦ । ਸਮੁਚੀ ਗੇਟ-ਅਪ ਸੁੰਦਰ ਹੈ, ਪਰ ਮੈਟਰ ਦੇ ਪਖੋਂ ਪਰਚੇ ਨੂੰ ਹੋਰ ਚੰਗੇਰਾ ਬਣਾਇਆ ਜਾ ਸਕਦਾ ਹੈ, ਹਾਂ ਤੁਹਾਡੇ ਲੇਖ ਪਸੰਦ ਆਏ, (ਇਸ ਲਈ ਨਹੀਂ ਕਿ ਮੈਂ ਕੋਈ ਫੂਕ ਛਕਾ ਰਿਹਾਂ) ਕਿਉਂਕਿ "ਇਨਕਲਾਬ ਦੇ ਰਾਹੀ" ਲੇਖ 'ਚ ਤੇ ਪਹਿਲਾ ਵੀ, ਤੁਹਾਡੀ ਦ੍ਰਿਸ਼ਟੀ ਵਿਗਿਆਨਿਕ ਜਾਪੀ ਹੈ । ਇਨਕਲਾਬੀ ਭਗਤ ਸਿੰਘ ਦੀ ਕਈਆਂ "ਗਾਰਗੀਆਂ" ਨੇ ਤਸਵੀਰ distort ਕਰਕੇ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ ।

ਤੁਹਾਡਾ ਹਿਤੂ
ਨਵੀਂ ਦਿੱਲੀ — ਇਕਬਾਲ ਸਿੰਘ

(ਬਾਕੀ : ਆਖੀਰ ਟਾਈਟਲ ਦੇ ਅੰਦਰ)

Phone : 566726

FOR BEST QUALITY & PERFORMANCE
ASK FOR
JAYSON PRODUCTS





1. ELECTRIC MOTORS
   Single Phase and Three Phase
   Foot and flange mounted
   Loom Motors
2. GRINDERS
3. POLISHERS
4. EXHAUST FANS
5. CEILING FANS
6. REVERSING SWITCH
7. COOLANT PUMPS





Manufacturers

**JAYSON ELECTRIC COMPANY**

**WH 2, Phase 1, Siri Sat Guru Ram Singh Marg,**
**Maya Puri, NEW DELHI-110027.**

# ਸ਼ਹੀਦਾਂ ਤੇ ਸੁਤੰਤਰਤਾ-ਸੰਗਰਾਮੀਆਂ ਦਾ ਪੰਜਾਬ ਵਲੋਂ ਸਨਮਾਨ

ਗਿ: ਜ਼ੈਲ ਸਿੰਘ ਜੀ ਦੀ ਪ੍ਰੇਰਨਾ-ਭਰਪੂਰ ਅਗਵਾਈ ਥਲੇ ਪੰਜਾਬ ਸਰਕਾਰ ਨੇ ਸ਼ਹੀਦਾਂ ਤੇ ਸੁਤੰਤਰਤਾ-ਸੰਗਰਾਮੀਆਂ ਦੀ ਯਾਦ ਸਦੀਵੀ ਕਰਨ ਤੇ ਮਹਾਨ ਮਨੁਖਾਂ ਨੂੰ ਸਨਮਾਨ ਭੇਟ ਕਰਨ ਲਈ ਠੋਸ ਕਦਮ ਚੁਕ ਹਨ । ਉਹਨਾਂ ਵਿਚੋਂ ਕੁਝ ਇਹ ਹਨ :—

- ਗੁਰੂ ਗੋਬਿੰਦ ਸਿੰਘ ਮਾਰਗ ਫਿਰਕੂ ਜਬਰ ਤੇ ਵਹਿਸ਼ੀਆਨਾ ਨਾ-ਰਵਾਦਾਰੀ ਦੀਆਂ ਤਾਕਤਾਂ ਦੇ ਖਿਲਾਫ ਨਿਡਰ ਸੰਗਰਾਮ ਦਾ ਪ੍ਰਤੀਕ । ਅਨੰਦਪੁਰ ਸਾਹਿਬ ਤੋਂ ਦਮਦਮਾ ਸਾਹਿਬ ਤਕ 640 ਕਿਲੋਮੀਟਰ ਲੰਮਾਂ ਇਹ ਮਾਰਗ ਉਸਰ ਚੁਕਿਆ ਹੈ ।
- ਸ਼ਹੀਦ ਭਗਤ ਸਿੰਘ ਦੇ ਮਾਤਾ ਜੀ ਨੂੰ ਫਰਵਰੀ 1973 ਨੂੰ ਇਕ ਵਿਸ਼ਾਲ ਜਨਤਕ ਇਕਠ ਵਿਚ "ਪੰਜਾਬ ਮਾਤਾ" ਦਾ ਖਿਤਾਬ ਦਿਤਾ ਗਿਆ । ਉਹਨਾਂ ਨੂੰ ਜ਼ਿੰਦਗੀ ਭਰ ਲਈ 1000 ਰੁਪਏ ਪ੍ਰਤੀ ਮਹੀਨਾ ਪੈਨਸ਼ਨ ਤੇ ਇਕ ਕਾਰ ਦਿੱਤੀ ਗਈ । ਪਿਛਲੇ ਸਾਲ ਮਈ ਵਿਚ ਜਦੋਂ ਉਹ ਸਵਰਗਵਾਸ ਹੋਏ ਤਾਂ ਪੂਰੇ ਸਰਕਾਰੀ ਸਨਮਾਨਾਂ ਨਾਲ ਉਹਨਾਂ ਦਾ ਸਸਕਾਰ ਕੀਤਾ ਗਿਆ ਤੇ ਲੱਖਾਂ ਲੋਕਾਂ ਨੇ ਸ਼ਰਧਾਂਜਲੀ ਭੇਟ ਕੀਤੀ ।
- ਸ਼ਹੀਦ ਊਧਮ ਸਿੰਘ ਦੀ ਆਖਰੀ ਇਛਾ ਮੁਤਾਬਕ ਪੰਜਾਬ ਸਰਕਾਰ ਨੇ ਉਹਨਾਂ ਦੀਆਂ ਅਸਥੀਆਂ ਇੰਗਲੈਂਡ ਤੋਂ ਵਾਪਸ ਭਾਰਤ ਲਿਆਂਦੀਆਂ ਤੇ ਉਹਨਾਂ ਦਾ ਜਨਮ ਸਥਾਨ ਸੁਨਾਮ ਵਿਖੇ ਸਸਕਾਰ ਕੀਤਾ ਗਿਆ । ਹਜ਼ਾਰਾਂ ਲੋਕਾਂ ਨੇ ਉਸ ਮਹਾਨ ਸ਼ਹੀਦ ਨੂੰ ਸ਼ਰਧਾਂਜਲੀਆਂ ਭੇਟ ਕੀਤੀਆਂ ।
- ਪੰਜਾਬ ਕੇਸਰੀ ਲਾਲਾ ਲਾਜਪਤ ਰਾਏ ਜੀ ਦੀ ਪੋਤਰੀ ਨੂੰਹ ਤੇ ਹੋਰਨਾਂ ਵਾਰਸਾਂ ਨੂੰ ਵੀ ਇਕ ਵਿਸ਼ਾਲ ਸਮਾਰੋਹ ਵਿਚ ਸਨਮਾਨਤ ਕੀਤਾ ਗਿਆ । ਇਹ ਵਿਸ਼ਾਲ ਸਮਾਰੋਹ ਉਚੇਚਿਆਂ ਇਸੇ ਮੰਤਵ ਲਈ ਜਥੇਬੰਦ ਕੀਤਾ ਗਿਆ ।
- ਵੀਰ ਹਕੀਕਤ ਰਾਏ ਦੀ ਅਨੂਪਮ ਸ਼ਹੀਦੀ ਦੀ ਢੁਕਵੀਂ ਯਾਦਗਾਰ ਪਟਿਆਲੇ ਵਿਚ ਬਣਾਈ ਗਈ ਹੈ ।
- 8000 ਤੋਂ ਉਪਰ ਸੁਤੰਤਰਤਾ ਸੰਗਰਾਮੀਆਂ ਤੇ ਉਹਨਾਂ ਦੇ ਰਿਸ਼ਤੇਦਾਰਾਂ ਦਾ ਸਨਮਾਨ ਕੀਤਾ ਗਿਆ ਤੇ ਉਹਨਾਂ ਨੂੰ ਆਰਥਕ ਮਦਦ ਦਿੱਤੀ ਗਈ ਹੈ ।
- 117 ਵਿਕਾਸ ਬਲਾਕਾਂ ਵਿਚੋਂ ਹਰ ਇਕ ਵਿਚ ਸ਼ਹੀਦਾਂ ਦੇ ਨਾਂ ਉਕਰ ਕੇ ਯਾਦਗਾਰੀ ਸਿੱਲਾਂ ਲਾਈਆਂ ਗਈਆਂ ਹਨ ।
- ਸਕੂਲਾਂ, ਡਿਸਪੈਂਸਰੀਆਂ, ਹਸਪਤਾਲਾਂ, ਲਾਇਬ੍ਰੇਰੀਆਂ ਤੇ ਸੜਕਾਂ ਦੇ ਨਾ ਸ਼ਹੀਦਾਂ ਤੇ ਸੁਤੰਤਰਤਾ ਸੰਗਰਾਮੀਆਂ ਦੇ ਨਾਵਾਂ ਉਤੇ ਰਖੇ ਗਏ ਹਨ ।
- ਸਕੂਲਾਂ ਦੀਆਂ ਪਾਠ-ਪੁਸਤਕਾਂ ਵਿਚ ਸ਼ਹੀਦਾਂ ਦੇ ਕਾਰਨਾਮਿਆਂ ਨੂੰ ਅਮਰ ਕਰਨ ਲਈ ਉਹਨਾਂ ਬਾਰੇ ਵਿਸ਼ੇਸ਼ ਕਾਂਡ ਦਿੱਤੇ ਗਏ ਹਨ ।
- ਆਰੀਆ ਸਮਾਜ ਨੂੰ ਜਨਮ-ਸ਼ਤਾਬਦੀ ਉਤੇ 5 ਲਖ ਰੁਪਏ ਗਰਾਂਟ ਵਜੋਂ ਦਿਤੇ ਗਏ ਹਨ ।
- ਰਾਮਤੀਰਥ ਦੇ ਵਿਕਾਸ ਲਈ 25 ਲਖ ਰੁਪਏ ਰਾਖਵੇਂ ਕੀਤੇ ਗਏ ਹਨ । ਇਸ ਸਥਾਨ ਉਤੇ ਬਾਲਮੀਕੀ ਰਿਸ਼ੀ ਨੇ ਸੀਤਾ ਮਾਤਾ ਨੂੰ ਸ਼ਰਣ ਦਿਤੀ ਤੇ ਉਹਨਾਂ ਦੇ ਦੋਵਾਂ ਪੁੱਤਰਾਂ ਲਵ ਤੇ ਕੁਸ਼ ਦਾ ਪਾਲਣ ਪੋਸਣ ਕੀਤਾ ਸੀ ।
- ਭਗਵਾਨ ਮਹਾਂਵੀਰ ਦੇ ਜਨਮ ਦੀ ਪੰਜੀਵੀ ਸ਼ਤਾਬਦੀ ਮੰਨਾਣ ਦੇ ਅਵਸਰ ਉਤੇ ਭਗਵਾਨ ਜੈਨ ਫਾਊਂਡੇਸ਼ਨ ਨੂੰ 5 ਲਖ ਰੁਪਏ ਗਰਾਂਟ ਵਜੋਂ ਦਿਤੇ ਰ ਏ ਹਨ ।
- ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਮਹਾਨ ਸ਼ਹੀਦੀ ਦੀ ਤੀਜੀ ਸ਼ਤਾਬਦੀ ਪੂਰਨ ਢੁਕਵੇਂ ਢੰਗ ਨਾਲ ਮਨਾਉਣ ਲਈ ਗਵਰਨਰ ਪੰਜਾਬ ਦੀ ਪ੍ਰਧਾਨਗੀ ਥਲੇ ਇਕ ਰਾਜ ਪੱਧਰ ਦੀ ਕਮੇਟੀ ਤੇ ਮੁਖ ਮੰਤਰੀ ਗਿਆਨੀ ਜ਼ੈਲ ਸਿੰਘ ਦੀ ਪ੍ਰਧਾਨਗੀ ਥਲੇ ਇਕ ਐਗਜ਼ੈਕਟਿਵ ਕਮੇਟੀ ਕਾਇਮ ਕੀਤੀ ਗਈ ਹੈ । ਅਨੰਦਪੁਰ ਸਾਹਿਬ ਤੋਂ ਦਿਲੀ ਤੇ ਵਾਪਸ ਅਨੰਦਪੁਰ ਸਾਹਿਬ ਤਕ ਸ਼ਹੀਦੀ ਯਾਤਰਾ ਪੰਜਾਬ ਸਰਕਾਰ ਦੇ ਸਹਿਯੋਗ ਨਾਲ ਜਥੇਬੰਦ ਕੀਤੀ ਗਈ । ਰਾਹ ਵਿਚ ਸਭਨੀਂ ਥਾਈਂ ਲੋੜੀਂਦੇ ਤਸਲੀਬਖਸ਼ ਪ੍ਰਬੰਧ ਕੀਤੇ ਗਏ ਸਨ । ਮੁੱਖ ਮੰਤਰੀ ਤੇ ਹੋਰ ਮੰਤਰੀ ਪੰਜਾਬ ਤੇ ਦਿੱਲੀ ਵਿਚ ਜਲੂਸ ਅੰਦਰ ਸ਼ਾਮਲ ਹੋਏ ।

PRD (Disp)-vii-136/76

ਮਾਸਕ

# ਵਰਿਆਮ

ਜੂਨ 1976

ਜਿਲਦ ਨੰ: 1 ਅੰਕ ਨੰ: 8

ਪ੍ਰਕਾਸ਼ਨ ਮਿਤੀ : 15 ਜੂਨ 1976

ਸੰਪਾਦਕ : ਜਗਦੀਸ਼ ਸਿੰਘ
ਮੁੱਲ ਪ੍ਰਤੀ ਕਾਪੀ : 1 ਰੁਪਿਆ
ਚੰਦਾ ਸਾਲਾਨਾ : 12 ਰੁਪਏ
ਲਾਈਫ ਮੈਂਬਰਸ਼ਿਪ : 200 ਰੁਪਏ

ਚਿੱਠੀ ਪੱਤਰ ਦਾ ਐਡਰੈਸ
ਸੰਪਾਦਕ/ਮੈਨੇਜਰ ਵਰਿਆਮ,
ਲਾਡੋਵਾਲੀ ਰੋਡ
ਜਲੰਧਰ—144001,

ਨੰ : ਪੰਨਾ



## ਖਿਮਾਂ

ਕੁਝ ਵੱਸੋਂ-ਬਾਹਰੀਆਂ ਤਕਨੀਕੀ ਮੁਸ਼ਕਲਾਂ ਪੇਸ਼ ਆਉਣ ਕਾਰਨ ਜੂਨ ਦਾ ਪਰਚਾ ਸਮੇਂ ਸਿਰ ਨਹੀਂ ਛਾਪ ਸਕੇ। ਦੇਰੀ ਦੀ ਖ਼ਿਮਾਂ ਚਾਹੁੰਦੇ ਹਾਂ। ਅਗਲੇ ਪਰਚੇ ਆਪ ਪਾਸ ਸਮੇਂ ਸਿਰ ਪਹੁੰਚਾਉਣ ਦਾ ਪੂਰਾ ਯਤਨ ਕਰਾਂਗੇ।

—ਸੰਪਾਦਕ

# ਗੁਰੂ ਅਰਜਨ ਦੇਵ ਜੀ

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਪੰਜਾਬ ਦੇ ਇਤਿਹਾਸ ਅਤੇ ਪੰਜਾਬੀਆਂ ਦੇ ਚਰਿਤਰ ਤੇ ਡੂੰਘਾ ਅਸਰ ਪਾਇਆ ਹੈ। ਉਹਨਾਂ ਦੀ ਸ਼ਹੀਦੀ ਨੇ ਤਾਂ ਕੌਮ ਵਿਚ ਨਵੀਂ ਰੂਹ ਫੂਕੀ ਹੀ ਸੀ ਸਗੋਂ ਉਹਨਾਂ ਦੀਆਂ ਧਰੀਆਂ ਧਾਰਮਕ, ਸਾਹਿਤਕ ਤੇ ਸਭਿਆਚਾਰਕ ਨੀਹਾਂ ਉਤੇ ਅਜ ਪੰਜਾਬੀ ਗੌਰਵ ਦਾ ਸ਼ਾਨਦਾਰ ਮਹੱਲ ਖੜਾ ਹੈ।

ਗੁਰੂ ਸਾਹਿਬ ਨੂੰ ਅਪਣੇ ਸਾਰੇ ਜੀਵਨ ਵਿਚ ਹੀ ਸੰਘਰਸ਼ ਕਰਨਾ ਪਿਆ। ਸ਼ੁਰੂ ਤੋਂ ਹੀ ਰਿਸ਼ਤੇਦਾਰਾਂ ਦੀ ਮੁਖ਼ਾਲਫਤ ਅਤੇ ਹਕੂਮਤ ਦੀਆਂ ਸਾਜ਼ਸ਼ਾਂ ਦਾ ਵਿਹੂ ਚਕਰ ਉਹਨਾਂ ਦੁਆਲੇ ਤਣਿਆ ਜਾਂਦਾ ਰਿਹਾ ਅਤੇ ਅੰਤ ਆਪਣੇ ਆਦਰਸ਼ਾਂ ਦੀ ਪਾਲਣਾ ਵਾਸਤੇ ਉਹ ਸ਼ਹੀਦ ਵੀ ਹੋ ਗਏ।

ਪਰ ਧੰਨ ਹਨ ਗੁਰੂ ਅਰਜਨ ਦੇਵ ਜੀ ਜਿਨ੍ਹਾਂ ਨੇ ਹਾਲਾਤ ਦੇ ਏਨੇ ਉਲਟ ਹੋਣ ਦੇ ਬਾਵਜੂਦ ਵੀ ਏਨਾ ਕੁਝ ਕੀਤਾ ਕਿ ਉਹਨਾਂ ਦੀ ਇਤਿਹਾਸ ਤੇ ਬਹੁਤ ਡੂੰਘੀ ਛਾਪ ਦਿਸਦੀ ਹੈ।

ਪੰਜਾਬੀ ਸਾਹਿਤ ਨੂੰ ਗੁਰੂ ਅਰਜਨ ਦੀ ਮਹਾਨ ਦੇਣ ਹੈ। ਉਹਨਾਂ ਨੇ ਕਈ ਰਸਾਂ ਅਤੇ ਛੰਦਾਂ ਵਿਚ ਕੋਈ ਦੋ ਹਜ਼ਾਰ ਤੋਂ ਵਧ ਸ਼ਲੋਕ, ਸ਼ਬਦ ਰਚ ਕੇ ਪੰਜਾਬੀ ਦੇ ਸਹਿਤਕ ਭੰਡਾਰੇ ਨੂੰ ਭਰਪੂਰ ਕੀਤਾ।

ਉਹਨਾਂ ਦਾ ਬਹੁਤ ਵੱਡਾ ਕਾਰਨਾਮਾ ਆਦਿ ਗ੍ਰੰਥ ਦੀ ਸਥਾਪਨਾ ਹੈ। ਦਸ ਸਾਲ ਦੀ ਕਰੜੀ ਘਾਲਨਾ ਘਾਲ ਕੇ ਉਹਨਾਂ ਬੀੜ ਤਿਆਰ ਕਰਵਾਈ। ਆਪਣੇ ਪੂਰਵ ਗੁਰੂ ਸਾਹਿਬਾਨ ਦੀ ਬਾਣੀ, ਅਪਣੀ ਬਾਣੀ ਹੋਰ ਸੰਤਾਂ ਫਕੀਰਾਂ ਦੀ ਬਾਣੀ, ਜਿਸ ਵਿਚ ਹਿੰਦੂਆਂ ਦੇ ਚਾਰੇ ਵਰਣਾਂ ਦੇ ਭਗਤ ਅਤੇ ਮੁਸਲਮਾਨ ਫਕੀਰ ਵੀ ਸ਼ਾਮਲ ਸਨ, ਨੂੰ ਬੜੀ ਤਪਸਿਆ ਨਾਲ ਇਕੱਤਰ ਕੀਤਾ ਅਤੇ ਬਹੁਤ ਹੀ ਵਿਉਂਤ ਬੰਦ ਤਰੀਕੇ ਨਾਲ ਸੰਪਾਦਨ ਕੀਤਾ। ਉਸ ਸਮੇਂ ਜਦੋਂ ਕਿ ਛਾਪੇ ਖਾਨੇ ਨਹੀਂ ਹੁੰਦੇ ਸਨ, ਹੱਥ ਨਾਲ ਲਿਖ ਕੇ ਏਡਾ ਵਡਾ ਗਰੰਥ ਤਿਆਰ ਕਰਨਾ ਬਹੁਤ ਹੀ ਵਡਾ ਕਾਰਜ ਸੀ। ਸ੍ਰੀ ਆਦਿ ਗਰੰਥ ਵਿਚ ਆਪ ਦੀ ਅਪਣੀ ਬਾਣੀ ਵੀ ਬਹੁਤ ਹੈ।

ਆਪ ਸੰਗੀਤ ਵਿਦਿਆ ਦੇ ਮਹਾਂ ਵਿਦਵਾਨ ਸਨ। ਆਦਿ ਗਰੰਥ ਦੀ ਬਾਣੀ ਨੂੰ ਤਾਂ ਰਾਗਾਂ ਵਿਚ ਤਰਤੀਬ ਦੇਣ ਤੋਂ ਹੀ ਇਹ ਭਲੀ ਪ੍ਰਕਾਰ ਪਤਾ ਚਲ ਜਾਂਦਾ ਹੈ ਕਿ ਉਹਨਾਂ ਨੂੰ ਰਾਗਾ ਦਾ ਕਿੰਨਾਂ ਗਿਆਨ ਸੀ (ਕਾਸ਼ ਕਿ ਅਜ ਵੀ ਸਿੱਖ ਜਗਤ ਇਸ ਗੱਲ ਨੂੰ ਸਮਝੇ ਤੇ ਤੂੰਬੀ ਵਾਲਿਆਂ, ਚਿਮਟਾ ਪਾਰਟੀਆਂ ਤੇ ਫਿਲਮੀ ਕੀਰਤਨੀਆਂ ਤੋਂ ਛੁਟਕਾਰਾ ਮਿਲੇ) ਆਪ ਬਹੁਤ ਵਧੀਆ ਸਾਰੰਦਾ ਵਾਦਕ ਵੀ ਸਨ।

ਗੁਰੂ ਅਰਜਨ ਦੇਵ ਜੀ ਮਹਾਨ ਉਸਰਈਏ ਵੀ ਸਨ। ਗੁਰੂ ਰਾਮ ਦਾਸ ਜੀ ਵਲੋਂ ਚਲਾਇਆ ਸ੍ਰੀ ਅੰਮ੍ਰਿਤਸਰ ਸਰੋਵਰ ਦਾ ਕੰਮ ਸੰਪੂਰਨ ਕਰਵਾਇਆ ਅਤੇ ਉਸ ਵਿਚ ਹਰਿਮੰਦਰ ਉਸਾਰਿਆ ਜਿਸ ਦੀ ਛਬ ਬਾਬਤ ਬਾਣੀ ਵਿਚ ਲਿਖਿਆ ਹੈ : 'ਵਸਦੀ ਸਘਨ ਅਪਾਰ ਅਨੂਪ ਰਾਮ ਦਾਸ ਪੁਰ,' ਅੰਮ੍ਰਿਤਸਰ ਸ਼ਹਿਰ ਨੂੰ ਤਜਾਰਤੀ ਸ਼ਹਿਰ ਬਨਾਉਣ ਲਈ ਸਿਖਾਂ ਨੂੰ ਤਜਾਰਤ ਲਈ ਪ੍ਰੇਰਿਆ। ਅੰਮ੍ਰਿਤਸਰ ਦੀ ਉਸਾਰੀ ਤੋਂ ਇਲਾਵਾ ਆਪ ਨੇ ਜੋ ਹੋਰ ਕਾਰ ਸੇਵਾ ਕਰਵਾਈ ਅਤੇ ਸ਼ਹਿਰ, ਤਾਲ ਖੂਹ ਆਦਿ ਬਣਵਾਏ ਉਹਨਾਂ ਵਿਚ ਜਨਮ ਅਸਥਾਨ ਗੁਰੂ ਰਾਮ ਦਾਸ ਲਾਹੌਰ, ਤਰਨ ਤਾਰਨ,ਕਰਤ ਰਪੁਰ ਦੇ ਸ਼ਹਿਰ, ਸੰਤੋਖ ਸਰ, ਰਾਮ ਸਰ ਅਤੇ ਤਰਨ ਤਾਰਨ ਦੇ ਤਾਲ; ਬਾਉਲੀ ਸਾਹਿਬ ਲਾਹੌਰ, ਬੀਬੀ ਭਾਨੀ ਦਾ ਖੂਹ (ਤਰਨ ਤਾਰਨ) ਗੁਰੂ ਦਾ ਖੂਹ (ਤਰਨ ਤਾਰਨ), ਛੇਹਰਟਾ ਅਤੇ ਤਿੰਨ ਹਰਟਾ ਖੂਹ ਅਮ੍ਰਿਤਸਰ), ਗੰਗਸਰ ਕੂਆਂ (ਕਰਤਾਰ ਪੁਰ ; ਦੀਵਾਨ ਖਾਨੇ ਅੰਮ੍ਰਿਤਸਰ ਅਤੇ ਕਰਤਾਰ ਪੁਰ; ਕੁਸ਼ਟੀ ਆਸ਼ਰਮ ਤਰਨ ਤਾਰਨ, ਗੁਰੂ ਕਾ ਬਾਗ ਅੰਮ੍ਰਿਤਸਰ; ਰਹਾਇਸ਼ੀ ਮਕਾਨ ਗੁਰੂ ਕੇ ਮਹੱਲ ਅੰਮ੍ਰਿਤਸਰ, ਗੁਰੂ ਦੇ ਮਹੱਲ ਕਰਤਾਰ ਪੁਰ ਸ਼ੀਸ਼ ਮਹੱਲ) ਬਣਵਾਏ ਤੇ ਮੁਕੰਮਲ ਕਰਾਏ। ਇਹ ਸਾਰੀ ਉਸਾਰੀ ਗੁਰੂ ਅਰਜਨ ਦੇਵ ਦੀ ਲੋਕ ਸੇਵਾ ਦੀ ਮੂੰਹ ਬੋਲਦੀ ਤਸਵੀਰ ਹੈ।

ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਪ੍ਰਸੰਗ ਬਾਰੇ ਕਈ

ਗੱਲਾਂ ਹੋ ਸਕਦੀਆਂ ਹਨ। ਪਰ ਇਹ ਪੱਕਾ ਨਿਸਚਿਤ ਹੋ ਚੁਕਾ ਹੈ ਕਿ ਉਹਨਾਂ ਦੀ ਸ਼ਹੀਦੀ ਜਹਾਂਗੀਰ ਬਾਦਸ਼ਾਹ ਦੇ ਅਪਣੇ ਹੁਕਮਾਂ ਦੁਆਰਾ ਹੀ ਹੋਈ। ਤੋਜ਼ਕਿ ਜਹਾਂਗੀਰੀ ਵਿਚ ਬਾਦਸ਼ਾਹ ਆਪ ਲਿਖਦਾ ਹੈ :

'ਗੋਇੰਦਵਾਲ ਵਿਖੇ ਬਿਆਸਾ ਨਦੀ ਦੇ ਕੰਢੇ ਇਕ ਅਰਜਨ ਨਾਮ ਦਾ ਹਿੰਦੂ ਰਹਿੰਦਾ ਸੀ, ਜਿਸ ਨੇ ਪੀਰੀ ਫਕੀਰੀ ਦਾ ਬਾਣਾ ਪਾਇਆ ਹੋਇਆ ਸੀ, ਬਹੁਤ ਸਾਰੇ ਸਿੱਧੜ ਹਿੰਦੂ, ਬਲਕਿ ਮੂਰਖ ਤੇ ਕਮੀਨੇ ਮੁਸਲਮਾਨ ਵੀ ਉਸਨੇ ਆਪਣੇ ਭੇਖ ਵਿਚ ਮਿਲਾ ਲਏ ਸਨ। ਉਸਨੇ ਵਲੀ ਤੇ ਪੀਰ ਹੋਣ ਦਾ ਢੋਲ ਵਜਾ ਰਖਿਆ ਸੀ। ਉਸ ਨੂੰ 'ਗੁਰੂ' ਕਹਿੰਦੇ ਸਨ। ਚਵਾਂ ਪਾਸਿਆਂ ਤੋਂ ਮੂਰਖ ਤੇ ਜਾਹਿਲ ਲੋਕ ਉਸ ਵੱਲ ਆਉਂਦੇ ਤੇ ਉਸ ਵਿਚ ਵਿਸ਼ਵਾਸ ਪਰਗਟ ਕਰਦੇ। ਤਿੰਨ ਚਾਰ ਪੁਸ਼ਤਾਂ ਤੋਂ ਇਹ ਦੁਕਾਨ ਖੂਬ ਚਲ ਰਹੀ ਸੀ। ਚਿਰ ਤੋਂ ਮੇਰੇ ਦਿਲ ਵਿਚ ਇਹ ਖਿਆਲ ਸੀ ਕਿ ਇਸ ਝੂਠ ਦੀ ਦੁਕਾਨ ਨੂੰ ਇਕ ਪਾਸੇ ਕਰ ਦਿਆਂ ਜਾਂ ਉਸਨੂੰ ਇਸਲਾਮ ਦੇ ਹਲਕੇ ਵਿਚ ਲੈ ਆਵਾਂ। ਅਖੀਰ ਇਹਨਾਂ ਦਿਨਾਂ ਵਿਚ ਸ਼ਹਿਜ਼ਾਦਾ ਖੁਸਰੋ ਉਸਦੇ ਟਿਕਾਣੇ ਦੇ ਰਾਹ ਵੱਲੋਂ ਲੰਘਿਆ। ਇਸ ਮੂਰਖ ਆਦਮੀ ਨੇ ਉਸ ਦੀ ਸੇਵਾ ਵਿਚ ਹਾਜ਼ਰ ਹੋਣ ਦਾ ਇਰਾਦਾ ਕੀਤਾ। ਉਸਨੂੰ ਆਪਣੇ ਟਿਕਾਣੇ ਉਤਾਰ ਦਿਤਾ, ਗੁਰੂ ਨੇ ਆ ਕੇ ਉਸ ਨਾਲ ਦੂਰ-ਰਸ ਗੱਲਬਾਤ ਕੀਤੀ ਤੇ ਉਸ ਦੇ ਮੱਥੇ ਤੇ ਕੇਸਰ ਦਾ ਟਿੱਕਾ ਲਾਇਆ ਜਿਸ ਨੂੰ ਹਿੰਦੂਆਂ ਦੀ ਪਰਿਭਾਸ਼ਾ ਵਿਚ 'ਕਸ਼ਕਾ' ਕਹਿੰਦੇ ਹਨ ਤੇ ਇਸ ਨੂੰ ਚੰਗਾ ਸ਼ਗਨ ਸਮਝਦੇ ਹਨ।

ਜਦ ਇਹ ਗੱਲ ਸਾਡੇ ਕੰਨੀਂ ਪਈ ਤਾਂ ਮੈਂ ਉਸ ਦੇ ਝੂਠ ਨੂੰ ਪੂਰੀ ਤਰ੍ਹਾਂ ਸਮਝ ਗਿਆ। ਮੈਂ ਹੁਕਮ ਦਿਤਾ ਕਿ ਉਸ ਨੂੰ (ਗੁਰੂ ਜੀ ਨੂੰ) ਹਾਜ਼ਰ ਕਰਨ। ਉਸ ਦਾ ਘਰ ਬਾਰ, ਬਾਲ ਬੱਚੇ—ਸਭ ਮੈਂ ਮੁਰਤਜ਼ਾ ਖਾਂ ਨੂੰ ਬਖਸ਼ ਦਿਤੇ ਅਤੇ ਉਸ ਦਾ ਮਾਲ ਅਸਬਾਬ ਸਭ ਜ਼ਬਤ ਕਰ ਲਿਆ ਤੇ ਫੁਰਮਾਇਆ ਕਿ ਉਸ ਨੂੰ ਸਿਆਸਤ ਤੇ ਯਾਸਾ ਦੀ ਸਜ਼ਾ ਦੇ ਕੇ ਕਤਲ ਕਰ ਦਿਤਾ ਜਾਵੇ।''

ਯਾਸਾ ਦੀ ਸਜ਼ਾ ਐਉਂ ਪ੍ਰਕਾਰ ਹੁੰਦੀ ਹੈ। ਇਸ ਵਿਚ ਮਕਤੂਲ ਦਾ ਖੂਨ ਨਹੀਂ ਡੁੱਲਣ ਦਿਤਾ ਜਾਂਦਾ ਅਤੇ ਇਹ ਸਜ਼ਾ ਪੀਰਾਂ ਫਕੀਰਾਂ ਲਈ ਨਿਸ਼ਚਿਤ ਹੁੰਦੀ ਹੈ। ਇਸ ਸਜ਼ਾ ਅਨੁਸਾਰ ਮਕਤੂਲ ਨੂੰ ਉਬਲਦੇ ਪਾਣੀ ਵਿਚ, ਅੱਗ ਵਿਚ ਸਾੜ, ਦਰਿਆ ਬੁਰਦ ਕਰਕੇ, ਕੱਚੇ ਚੰਮ ਵਿਚ ਮੜ੍ਹ ਕੇ, ਗਲਾ ਘੁੱਟ ਆਦਿਕ ਤਰੀਕਿਆਂ ਨਾਲ ਮਾਰਿਆ ਜਾਂਦਾ ਹੈ।

ਗੁਰੂ ਜੀ ਨੂੰ ਵੀ ਇਸੇ ਯਾਸਾ ਦੀ ਸਜ਼ਾ ਅਨੁਸਾਰ ਹੀ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ।

ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨਾਲ ਤਾਰੀਖ ਨੇ ਨਵੀਂ ਕਰਵਟ ਲਈ। ਕੁਰਬਾਨੀਆਂ ਦੀ ਇਕ ਅਟੁੱਟ ਲੜੀ ਚਲ ਪਈ, ਜਿਸ ਨੇ ਦੇਸ ਦਾ ਨਕਸ਼ਾ ਹੀ ਪਲਟ ਦਿਤਾ।

ਐਸੇ ਮਹਾਨ ਧੀਰਜਵਾਨ, ਸਾਹਿਤਕਾਰ, ਕਵੀ, ਸੰਗੀਤਕਾਰ, ਸੰਪਾਦਕ, ਉਸਰੀਏ ਤੇ ਸ਼ਹੀਦ ਸਤਿਗੁਰੂ ਨੂੰ ਬਾਰ ਬਾਰ ਪ੍ਰਣਾਮ ਹੈ। ●

# ਪੰਜਾਬ ਦਾ ਸੰਪੂਰਨ ਬਿਜਲੀ ਕਰਨ

26 ਮਈ ਦਾ ਦਿਨ ਪੰਜਾਬ ਲਈ ਇਤਿਹਾਸਕ ਦਿਨ ਸੀ। ਇਸ ਦਿਨ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਪੰਜਾਬ ਆ ਕੇ ਮਲੇਰਕੋਟਲੇ ਦੇ ਕੋਲ ਇਤਿਹਾਸਕ 'ਕੂਕਿਆਂ ਦਾ ਰੱਕੜ' ਵਿਚ ਲੱਖਾਂ ਲੋਕਾਂ ਦੀ ਹਾਜ਼ਰੀ ਵਿਚ ਬਟਨ ਦਬਾ ਕੇ ਪੰਜਾਬ ਦੇ ਪਿੰਡ ਪਿੰਡ ਵਿਚ ਬਿਜਲੀ ਪਹੁੰਚਾਣ ਦੀ ਰਸਮ ਅਦਾ ਕੀਤੀ।

ਰਹਿਮਤ ਗੜ੍ਹ ਦੇ ਨਿਕੇ ਜਿਹੇ ਪਿੰਡ ਕੋਲ ਇਤਿਹਾਸ ਵਿਚ ਇਹ ਦੂਸਰਾ ਮਹਾਨ ਇਕੱਠ ਸੀ। ਸੰਨ 1872 ਵਿਚ ਵੀ ਇਥੇ ਇਕ ਮਹਾਨ ਇਕੱਠ ਹੋਇਆ ਸੀ ਉਦੋਂ ਵੀ ਇਥੋਂ ਦੇਸ਼ ਨੂੰ ਚਾਨਣ ਮਿਲਿਆ ਸੀ। ਦੇਸ਼ ਦੀ ਖਾਤਰ ਮਰ ਮਿਟਣ ਦਾ 1872 ਦਾ ਇਕਠ ਇਕ ਵਡੇ ਖੂਨੀ ਘਲੂਘਾਰੇ ਨੂੰ ਵੇਖਣ ਲਈ ਹੋਇਆ ਸੀ। 1 ਅਤੇ 18 ਜਨਵਰੀ ਨੂੰ ਉਦੋਂ ਦੋ ਦਿਨ ਦੇਸ਼ ਭਗਤਾਂ ਦਾ ਨਰ ਸੰਘਾਰ ਹੋਇਆ ਸੀ। ਰਿਆਸਤ ਨਾਭੇ ਅਤੇ ਪਟਿਆਲੇ ਦੀਆਂ 9 ਤੋਪਾਂ ਬੀੜੀਆਂ ਸਨ। ਸਤ ਤੋਪਾਂ ਨਾਮਧਾਰੀਆਂ ਨੂੰ ਉਡਾਉਣ ਦਾ ਕੰਮ ਕਰ ਰਹੀਆਂ ਸਨ ਅਤੇ ਦੋ ਤੋਪਾਂ ਰਾਖੀ ਵਾਸਤੇ ਸਨ। ਪਹਿਲੇ ਦਿਨ ਲੁਧਿਆਣੇ ਦੇ ਅੰਗਰੇਜ਼ ਡਿਪਟੀ ਕਮਿਸ਼ਨਰ ਮਿ: ਕਾਵਨ ਦੇ ਆਦੇਸ਼ ਤੇ ਬਗੈਰ ਮੁਕਦਮਾ ਚਲਾਇਆਂ 49 ਸੂਰਬੀਰਾਂ ਨੂੰ ਤੋਪਾਂ ਦੇ ਫਾਇਰ ਨਾਲ ਉਡਾਇਆ ਗਿਆ। ਸਿੰਘ ਆਉਂਦੇ ਅਤੇ ਕੁਝ ਦੂਰੀ ਤੇ ਤੋਪ ਵਲ ਮੂੰਹ ਕਰਕੇ ਖੜੋ ਜਾਂਦੇ। ਤੋਪਾਂ ਚੋਂ ਅਗ ਨਿਕਲਦੀ ਅਤੇ ਸ਼ਹੀਦਾਂ ਦੇ ਸਰੀਰਾਂ ਦਾ ਤੂੰਬਾ ਤੂੰਬਾ ਹੋ ਕੇ ਲਹੂ ਅਤੇ ਮਿਝ ਦੇਸ਼ ਦੀ ਧਰਤੀ ਵਿਚ ਮਿਲ ਜਾਂਦੀ। ਤੋਪਾਂ ਦੀ ਭਿਆਨਕ ਗੜ-ਗੜਾਹਟ ਨਾਲ ਇਲਾਕੇ ਦੇ ਦਰਵਾਜ਼ੇ ਖਿੜਕੀਆਂ ਕੰਬਦੇ ਰਹੇ। ਲੋਕਾਂ ਦੇ ਚਿਹਰਿਆਂ ਤੇ ਜੋ ਖੌਫ ਅਤੇ ਦਹਿਸ਼ਤ ਸੀ ਉਹ ਅਜੇ ਤਕ ਨਹੀਂ ਭੁੱਲੇ ਪਰ ਕੂਕਿਆਂ ਦੇ ਮੂੰਹ ਤੇ ਲਾਲੀਆਂ ਸਨ। ਉਸ ਦਿਨ ਤਾਰੀਖ ਦੇ ਬਹੁਤ ਰਾਂਗਲੇ ਪੰਨ ਸਿਰਜੇ ਗਏ।

ਵਰਿਆਮ ਸਿੰਘ ਨਾਮ ਦੇ ਇਕ ਸਿੰਘ ਨੂੰ ਕਿਹਾ ਗਿਆ ਕਿ ਉਹ ਤੋਪ ਦੇ ਨਿਸ਼ਾਨੇ ਦੇ ਸਾਹਮਣੇ ਨਹੀਂ ਆਉਂਦਾ ਇਸ ਲਈ ਉਸ ਨੂੰ ਮੌਤ ਦੀ ਸਜ਼ਾ ਤੋਂ ਮੁਕਤ ਕੀਤਾ ਜਾਂਦਾ ਹੈ। ਕਿਹਾ ਜਾਂਦਾ ਹੈ ਕਿ ਉਹ ਪਟਿਆਲਾ ਨਰੇਸ਼ ਦਾ ਰਿਸ਼ਤੇਦਾਰ ਸੀ ਇਸੇ ਕਰਕੇ ਉਸਨੂੰ ਛੱਡਣ ਦਾ ਬਹਾਨਾ ਬਣਾਇਆ ਗਿਆ ਸੀ। ਪਰ ਵਰਿਆਮ ਸਿੰਘ ਸ਼ਹੀਦੀ ਦਾ ਮੌਕਾ ਹਥੋਂ ਜਾਣ ਨਹੀਂ ਸੀ ਦੇਣਾ ਚਾਹੁੰਦਾ। ਉਸ ਨੇ ਰੱਕੜ ਵਿਚੋਂ ਢੇਮਾਂ ਤੇ ਮਿੱਟੀ ਇਕੱਠੀ ਕਰਕੇ ਪੜ੍ਹਲ ਬਣਾਇਆ, ਜੋ ਕੁਝ ਇੰਚਾਂ ਦੀ ਉਚਾਈ ਦੀ ਘਾਟ ਦਸੀ ਗਈ ਸੀ ਉਹ ਪੂਰਿਆਂ ਕਰਨ ਲਈ, ਉਹ ਉਸ ਪੜ੍ਹਲ ਤੇ ਖਲੋ ਗਿਆ ਅਤੇ ਕਹਿਣ ਲਗਾ "ਹੁਣ ਤਾਂ ਮੇਰਾ ਕੱਦ ਪੂਰਾ ਹੈ ਹੁਣ ਚਲਾਓ ਤੋਪ" ਅਤੇ ਇਸ ਤਰ੍ਹਾਂ ਉਹ ਦੇਸ਼ ਤੋਂ ਕੁਰਬਾਨ ਹੋ ਗਿਆ।

ਇਸੇ ਹੀ ਇਕੱਠ ਨੇ ਇਕ ਹੋਰ ਦ੍ਰਿਸ਼ ਵੇਖਿਆ। ਬਿਸ਼ਨ ਸਿੰਘ ਬਹੁਤ ਛੋਟੀ ਉਮਰ ਦਾ ਸੀ। ਮਿਸਿਜ਼ ਕਾਵਨ ਕਹਿਣ ਲਗੀ ਇਹ ਅਣਭੋਲ ਬਾਲਕ ਫਸ ਗਿਆ ਜਾਪਦਾ ਹੈ। ਇਸ ਤੋਂ ਰਸਮੀ ਤੌਰ ਤੇ ਇਹ ਕਹਾ ਕੇ ਕਿ ਇਹ ਗੁਰੂ ਰਾਮ ਸਿੰਘ ਦਾ ਅਨੁਆਈ ਨਹੀਂ, ਛਡ ਦਿਤਾ ਜਾਵੇ। ਜਦੋਂ ਇਹ ਤਜ-ਵੀਜ਼ ਉਸ ਸੂਰਮੇ ਨੇ ਸੁਣੀ ਤਾਂ ਉਸ ਨੇ ਮਿ: ਕਾਵਨ ਦੀ ਲੰਮੀ ਦਾੜ੍ਹੀ ਨੂੰ ਏਡੇ ਮਜ਼ਬੂਤ ਹਥਾਂ ਨਾਲ ਖਿਚਿਆ ਕਿ ਕਾਵਨ ਨੂੰ ਆਪਣੀ ਮੌਤ ਸਾਹਮਣੇ ਦਿਸਣ ਲਗੀ। ਸਾਡੇ ਦੇਸੀ ਰਿਆਸਤਾਂ ਦੇ 'ਸੂਰਬੀਰ' ਸਪਾਹੀਆਂ ਨੇ ਮੁੰਡੇ ਨੂੰ ਤਲਵਾਰ ਨਾਲ ਕਤਲ ਕਰਕੇ ਕਾਵਨ ਦੀ ਜਾਨ ਛੁਡਾਈ। ਕਾਵਨ ਅਪਣੀ ਲਿਖਤ ਵਿਚ ਵੀ ਇਸ 'ਹਮਲੇ ਦਾ ਜ਼ਿਕਰ ਕਰਦਾ ਹੈ।

ਦੂਸਰੇ ਦਿਨ ਮਿ: ਫੋਰਸਾਈਥ ਕਮਿਸ਼ਨਰ ਅੰਬਾਲਾ ਦੀ ਹਜ਼ੂਰੀ ਵਿਚ ਰਸਮੀ ਕਾਰਵਾਈ ਪਿਛੋਂ 16 ਹੋਰ ਨਾਮਧਾਰੀਆਂ ਨੂੰ ਇਵੇਂ ਹੀ ਤੋਪਾਂ ਨਾਲ ਸ਼ਹੀਦ ਕੀਤਾ ਗਿਆ।

ਇਹ ਖੂਨੀ ਤੇ ਭਿਆਨਕ ਦ੍ਰਿਸ਼ ਵੇਖ ਤੇ ਲੋਕੀ ਏਨੇ ਭੈ ਭੀਤ ਹੋਏ ਕਿ ਦਸਦੇ ਹਨ ਉਹਨਾਂ ਦੀ ਰਾਤਾਂ ਦੀ ਨੀਂਦ ਜਾਂਦੀ ਰਹੀ। ਅਤੇ ਪੂਰੀ ਸਦੀ ਬੀਤ ਜਾਣ ਤੇ ਵੀ ਕਈ

ਬਰਜ਼ੁਗ ਦਸਦੇ ਹਨ ਕਿ ਅਜੇ ਵੀ ਰਾਤ ਨੂੰ ਉਸ ਰਕੜ ਵਿਚੋਂ ਅਜੀਬ ਆਵਾਜ਼ਾਂ ਆਉਂਦੀਆਂ ਹਨ ਤੇ ਸ਼ਹੀਦਾਂ ਦੇ ਬੋਲੇ ਤੇ ਕਈ ਵਾਰ ਢੋਲਕ ਛੈਣਿਆਂ ਨਾਲ ਸ਼ਬਦ ਪੜ੍ਹਦਿਆਂ ਦੀਆਂ ਆਵਾਜ਼ਾਂ ਸੁਣੀਦੀਆਂ ਹਨ। ਇਹ ਉਸੇ ਭਿਆਨਕ ਦ੍ਰਿਸ਼ ਦਾ ਹੀ ਸਿੱਟਾ ਸੀ ਕਿ ਲੋਕਾਂ ਨੇ ਰਾਤ ਨੂੰ ਤਾਂ ਕੀ ਦਿਨੇ ਵੀ ਉਸ ਥਾਂ ਵੱਲ ਮੂੰਹ ਕਰਨਾ ਛਡ ਦਿਤਾ।

ਪਰ ਅਜ ਇਹ ਜੁੜਿਆ ਇਕੱਠ ਉਹਨਾਂ ਸ਼ਹੀਦਾਂ ਦੀ ਜੈ ਜੈਕਾਰ ਕਰਨ ਅਤੇ ਸਮੁਚੇ ਪੰਜਾਬ ਵਿਚ ਨਵੇਂ ਚਾਨਣ ਦੇ ਪਰਵੇਸ਼ ਸਮੇਂ ਹੋਇਆ ਸੀ। ਪੰਜਾਬ ਬਿਜਲੀ ਬੋਰਡ ਦੇ ਅਧਿਕਾਰੀਆਂ ਇੰਜੀਨਅਰਾਂ ਅਤੇ ਵਰਕਰਾਂ ਨੇ ਮਿਲਵੇਂ ਉਦਮ ਨਾਲ ਅਤੇ ਗਿਆਨੀ ਜ਼ੈਲ ਸਿੰਘ ਜੀ ਦੀ ਪਰੇਰਨਾ ਸਦਕਾ ਪੰਜਾਬ ਦੇ ਹਰ ਪਿੰਡ ਵਿਚ ਬਿਜਲੀ ਪਹੁੰਚਾਣ ਦਾ ਮਹਾਨ ਕੰਮ ਆਪਣੇ ਮਿਥੇ ਪ੍ਰੋਗਰਾਮ ਤੋਂ 12 ਸਾਲ ਪਹਿਲਾ ਮੁਕੰਮਲ ਕਰਕੇ ਪੰਜਾਬ ਦੀ ਹੋਰ ਖੁਸ਼ਹਾਲੀ ਦਾ ਰਾਹ ਖੋਲਿਆ ਹੈ। ਜਦੋਂ ਪ੍ਰਧਾਨ ਮੰਤਰੀ ਦੇ ਸੁਆਗਤ ਵਿਚ-ਇਹ ਕਿਹਾ ਗਿਆ ਕਿ ਉਹ ਪੰਜਾਬ ਵਿਚ ਰੋਸ਼ਨੀ ਲੈ ਕੇ ਆਏ ਹਨ ਤਾਂ ਉਹਨਾਂ ਇਸ ਦੇ ਉਤਰ ਵਿਚ ਆਪਣੀ ਤਕਰੀਰ ਵਿਚ ਇਹ ਕਹਿ ਕੇ ਕਿ ਰੌਸ਼ਨੀ ਮੈਂ ਨਹੀਂ ਸਗੋਂ ਮਜ਼ਦੂਰ ਲੈ ਕੇ ਆਏ ਹਨ, ਹਜ਼ਾਰਾਂ ਬਿਜਲੀ ਕਾਮਿਆਂ ਨੂੰ ਸ਼ਰਧਾਂਜਲੀ ਭੇਟ ਕੀਤੀ। ਪਰਧਾਨ ਮੰਤਰੀ ਨੇ ਨਾਮਧਾਰੀਆਂ ਨੂੰ ਸ਼ਰਧਾਂਜਲੀ ਅਰਪਣ ਕਰਦਿਆਂ ਕਿਹਾ ਕਿ ਬਚਪਨ ਵਿਚ ਉਹਨਾਂ ਦੇ ਪਿਤਾ ਜੀ ਨਾਮਧਾਰੀਆਂ ਦੀਆਂ ਕੁਰਬਾਨੀਆਂ ਦੀਆਂ ਸਾਖੀਆਂ ਸੁਣਾਇਆ ਕਰਦੇ ਸਨ। ਜਿਨ੍ਹਾਂ ਤੋਂ ਉਹ ਬਹੁਤ ਪ੍ਰੇਰਨਾ ਲੈਂਦੇ ਰਹੇ। ਮਹਾਤਮਾ ਗਾਂਧੀ ਵੀ ਨਾਮਧਾਰੀ ਇਤਿਹਾਸ ਤੋਂ ਪ੍ਰਭਾਵਤ ਹੋਏ ਸਨ।

ਪਰਧਾਨ ਮੰਤਰੀ ਨੇ ਲੋਕਾਂ ਨੂੰ ਉਹਨਾਂ ਤਾਕਤਾਂ ਦੇ ਚਿਹਰੇ ਨੂੰ ਪਹਿਚਾਨਣ ਲਈ ਵੀ ਕਿਹਾ ਜੋ ਦੇਸ਼ ਨੂੰ ਮੁੜ ਪਿਛਾਂਹ ਨੂੰ ਲਿਜਾਣਾ ਚਹੁੰਦੇ ਹਨ।

ਪੰਜਾਬ ਦੇ ਸੰਪੂਰਨ ਬਿਜਲੀ ਕਰਣ ਨਾਲ ਨਵੀਨ ਟੈਕਨਾਲੋਜੀ ਧੁਰ ਪਿੰਡਾਂ ਤਕ ਅਪੜੇਗੀ, ਜਿਸ ਨਾਲ ਸਨਅਤ ਅਤੇ ਖੇਤੀਬਾੜੀ ਵਿਚ ਨਵਾਂ ਇਨਕਲਾਬ ਆਵੇਗਾ।

ਇਸ ਸਫਲਤਾ ਤੇ ਪੰਜਾਬ ਦੇ ਮੁਖ ਮੰਤਰੀ ਗਿ: ਜ਼ੈਲ ਸਿੰਘ ਅਤੇ ਬਿਜਲੀ ਬੋਰਡ ਦੇ ਚੈਅਰਮੈਨ ਸ: ਜ਼ੋਰਾ ਸਿੰਘ ਬਰਾੜ ਅਤੇ ਸਮੁਚੇ ਕਰਮਚਾਰੀਆਂ ਨੂੰ ਅਦਾਰਾ ਵਰਿਆਮ ਵਧਾਈ ਪੇਸ਼ ਕਰਦਾ ਹੈ। ●

## ਅਮਨ ਦੀਆਂ ਨਵੀਆਂ ਸੰਭਵਾਨਾਵਾਂ

ਅਸੀਂ ਭਾਰਤ ਪਾਕ ਸੰਧੀ ਜਿਸ ਅਨੁਸਾਰ ਡਾਕ-ਤਾਰ, ਰੇਲ, ਹਵਾਈ ਅਤੇ ਰਾਜਨੀਤਕ ਸਬੰਧ ਮੁੜ ਬਹਾਲ ਹੋ ਰਹੇ ਹਨ, ਦਾ ਸੁਆਗਤ ਕਰਦੇ ਹਾਂ।

ਇਸ ਵੇਲੇ ਭਾਰਤ ਵਿਚ ਬਹੁਤ ਲੋਕ ਹਨ ਜਿਨ੍ਹਾਂ ਦੀ ਜਨਮ ਹੁਣ ਦੇ ਪਾਕਿਸਤਾਨ ਦੇ ਕਿਸੇ ਨਾ ਕਿਸੇ ਸੂਬੇ ਵਿਚ ਹੋਇਆ ਹੋਵੇਗਾ। ਪਛਮੀ ਪੰਜਾਬ ਤੇ ਪੂਰਬੀ ਪੰਜਾਬ ਦੀ ਤਾਂ ਸਾਂਝੀ ਬੋਲੀ ਸਾਂਝਾ ਸਾਹਿਤ ਅਤੇ ਸਭਿਆਚਾਰ ਹੈ। ਭਾਂਵੇ ਮਜ਼ਹਬ ਦੀ ਬਿਨਾਂ ਤੇ ਪਾਕਿਸਤਾਨ ਵਜੂਦ ਵਿਚ ਆਇਆ, ਬਹੁਤ ਖੂਨ ਖਰਾਬਾ ਹੋਇਆ। ਓਥੋਂ ਦੇ ਸ਼ਾਸਕਾਂ ਦੀਆਂ ਨੀਤੀਆਂ ਵਜੋਂ ਭਾਰਤ ਤੇ ਚਾਰ ਹਮਲੇ ਹੋਏ ਤੇ ਲੜਾਈਆਂ ਹੋਈਆਂ, ਅੰਤ ਸੰਨ 1971 ਦੀ ਜੰਗ ਪਿਛੋਂ ਤਾਂ ਵਖਰਾ ਬੰਗਲਾ ਦੇਸ਼ ਵਜੂਦ ਵਿਚ ਆਇਆ ਤੇ ਰਾਜਨੀਤਕ ਸਾਂਝਾਂ ਟੁਟੀਆਂ ਵੀ ਪਰ ਫਿਰ ਵੀ ਦੋਹਾਂ ਪੰਜਾਬਾਂ ਦੀ ਜਜ਼ਬਾਤੀ ਸਾਂਝ ਬਰਕਰਾਰ ਰਹੀ। ਅੱਜ ਵੀ ਸਾਡੇ ਲੋਕਾਂ ਵਿਚ ਕਿਸੇ ਵੀ ਹੋਰ ਮੁਲਕ ਨਾਲੋਂ ਪਾਕਿਸਤਾਨ ਵਿਚ ਵਾਪਰਨ ਵਾਲੀਆਂ ਘਟਨਾਵਾਂ ਨਾਲ ਜ਼ਿਆਦਾ ਦਿਲਚਸਪੀ ਹੁੰਦੀ ਹੈ। ਇਹ ਇਸੇ ਹੀ ਸਾਂਝ ਦੀ ਪ੍ਰਤੀਕ ਹੈ। ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਨੇ ਖੁਲ ਦਿਲੀ ਵਖਾਈ, ਸ਼ਿਮਲਾ ਸਮਝੌਤਾ ਕੀਤਾ, ਪਾਕਿਸਤਾਨੀ ਜੰਗੀ ਕੈਦੀ ਵਾਪਸ ਭੇਜੇ, ਹਰ ਪ੍ਰਕਾਰ ਹਾਲਾਤ ਨੂੰ ਠੀਕ ਕਰਨ ਦਾ ਯਤਨ ਕੀਤਾ ਅਤੇ ਦਸਿਆ ਕਿ ਸਹੀ ਜਿਤ ਅਮਨ ਦੀ ਜਿਤ ਹੀ ਹੈ। ਅਮਨ ਦੀ ਜਿਤ ਖੁਸ਼ਹਾਲੀ ਲਿਆਉਂਦੀ ਹੈ। ਉਨਾ ਚਿਰ ਸਾਡੇ ਦੋਹਾਂ ਮੁਲਕਾਂ ਚੋਂ ਗਰੀਬੀ ਦੂਰ ਨਹੀ ਹੋ ਸਕਦੀ ਜਿਨਾਂ ਚਿਰ ਸਾਡੇ ਸਿਰਾਂ ਤੇ ਜੰਗਾਂ ਦੇ ਬਦਲ ਮੰਡਲਾਉਂਦੇ ਰਹਿਣਗੇ। ਇਹ ਖੁਸ਼ੀ ਦੀ ਗਲ ਹੈ ਕਿ ਹੁਣ ਪਾਕਿਸਤਾਨ ਦੇ ਹਾਕਮਾਂ ਨੇ ਵੀ ਇਸ ਗਲ ਨੂੰ ਮਹਿਸੂਸ ਕੀਤਾ ਲਗਦਾ ਹੈ ਅਤੇ ਵਾਤਾਵਰਨ ਸ਼ਾਂਤੀ ਪੂਰਨ ਹੋ ਰਿਹਾ ਹੈ।

ਇਸ ਵੇਲੇ ਈਰਾਨ, ਚੀਨ, ਬੰਗਲਾਦੇਸ਼, ਲੰਕਾ, ਨੇਪਾਲ ਪਾਕਿਸਤਾਨ ਨਾਲ ਸਬੰਧਾਂ ਵਿਚ ਸਲਾਹੁਣ ਯੋਗ ਸੁਧਾਰ ਆਇਆ ਹੈ। ਹਿੰਦ ਰੂਸ ਦੋਸਤੀ ਤਾਂ ਵਖਰੇ ਹੀ ਲੇਖ ਦੀ ਮੰਗ ਕਰਦੀ ਹੈ। ਇਸ ਨਵੇ ਸ਼ਾਂਤੀ ਦੇ ਮਾਹੌਲ ਨਾਲ ਨਵਾਂ ਖੁਸ਼ਹਾਲੀ ਦਾ ਦੌਰ ਸ਼ੁਰੂ ਹੁੰਦਾ ਹੈ। ਸ਼ਾਲਾ ਸਾਰੀ ਦੁਨੀਆਂ ਤੋਂ ਜੰਗ ਦਾ ਖਾਤਮਾ ਹੋ ਜਾਵੇ ਤੇ ਨਵਾਂ, ਅਮਨਾਂ ਦਾ ਜੁਗ ਸ਼ੁਰੂ ਹੋਵੇ। ●

ਜੰਗੇ-ਆਜ਼ਦੀ ਦਾ ਸਪਾਹੀ :

# ਸੂਬਾ ਸਾਹਿਬ ਸਿੰਘ

— ਜਗਦੀਸ਼ ਸਿੰਘ

ਇਸ ਲੇਖ ਰਾਹੀਂ ਭਾਰਤ ਦੇ ਇਕ ਐਸੇ ਮਹਾਨ ਸਪੂਤ ਨੂੰ ਸ਼ਰਧਾਂਜਲੀ ਅਰਪਨ ਕਰਨ ਦਾ ਯਤਨ ਕਰ ਰਿਹਾ ਹਾਂ, ਜਿਸ ਦਾ ਨਾਮ ਤਾਂ ਭਾਵੇਂ ਸਾਡੇ ਇਤਿਹਾਸ ਵਿਚ ਅਜੇ ਏਡਾ ਉਜਾਗਰ ਨਹੀਂ ਹੋ ਸਕਿਆ ਪਰ ਉਸ ਨੇ ਅਠਾਰਵੀਂ ਸਦੀ ਵਿਚ ਚੱਲੇ ਕੂਕਾ ਸੰਗਰਾਮ ਵਿਚ ਬੜਾ ਨੁਮਾਇਆਂ ਹਿੱਸਾ ਪਾਇਆ ਅਤੇ ਅੰਤ ਜਲਾਵਤਨੀਆਂ ਤੇ ਅੰਗਰੇਜ਼ਾਂ ਦੀਆਂ ਜੇਹਲਾਂ ਦੇ ਤਸੀਹੇ ਝੱਲ ਝੱਲ ਕੇ ਸ਼ਹੀਦ ਹੋ ਗਿਆ, ਪਰ ਉਸ ਨੂੰ ਮੁੜ ਪੰਜਾਬ ਦੇ ਦਰਸ਼ਨ ਨਾ ਹੋਏ।

ਇਹ ਵਿਅਕਤੀ ਸੀ ਸੂਬਾ ਸਾਹਿਬ ਸਿੰਘ। ਸੂਬਾ ਇਸ ਕਰਕੇ ਕਿ ਇਸ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਅਪਣੇ ਸੰਗਰਾਮ ਦੀ ਸੰਚਾਲਨਾ ਵਾਸਤੇ ਸੂਬਾ (ਗਵਰਨਰ) ਨਿਯੁਕਤ ਕੀਤਾ ਸੀ।

ਸੂਬਾ ਸਾਹਿਬ ਸਿੰਘ ਨੇ ਕੂਕਾ ਅੰਦੋਲਨ ਦੀ ਵਿਉਂਤ ਬੰਦੀ, ਤਿਆਰੀ ਅਤੇ ਦੇਖ ਰੇਖ ਵਿਚ ਅਪਣੀ ਯੋਗਤਾ ਦ੍ਰਿੜਤਾ ਅਤੇ ਮੇਹਨਤ ਸਦਕਾ ਬਹੁਤ ਮਹੱਤਵ ਪੂਰਨ ਹਿੱਸਾ ਪਾਇਆ ਅਤੇ ਨਾਮਧਾਰੀ ਅੰਦੋਲਨ ਵਿਚ ਉਚੀਆਂ ਤੋਂ ਉਚੀਆਂ ਜ਼ੁਮੇ-ਵਾਰੀਆਂ ਨਿਭਾਈਆਂ। ਅੰਗਰੇਜ਼ ਸਰਕਾਰ ਸੂਬਾ ਸਾਹਿਬ ਸਿੰਘ ਦੀਆਂ ਸਰਗਰਮੀਆਂ ਤੋਂ ਬਹੁਤ ਭੈ-ਭੀਤ ਸੀ ਅਤੇ ਸੂਬਾ ਸਾਹਿਬ ਦੀ ਵਿਉਂਤ ਬੰਦੀ ਅਗੇ ਲਾਚਾਰ ਤੇ ਬੇ-ਬਸ ਹੋ ਗਈ ਸੀ। ਕੂਕਾ ਅੰਦੋਲਨ ਨਾਲ ਸਬੰਧਿਤ ਹੋਰ ਸ਼ਾਨਦਾਰ ਘਟਨਾਵਾਂ ਵਾਂਗ ਭਾਵੇਂ ਸੂਬਾ ਸਾਹਿਬ ਸਿੰਘ ਦੇ ਜ਼ਿੰਦਗੀ ਦੇ ਹਾਲਾਤ ਵੀ ਲਿਖਤੀ ਰੂਪ ਵਿਚ ਨਾ ਆਉਣ ਕਰਕੇ ਇਤਿਹਾਸ ਦੇ ਅਣ ਲਿਖੇ ਪਤਰਿਆਂ ਵਿਚ ਗੁਆਚੇ ਪਏ ਹਨ, ਪਰ ਫਿਰ ਵੀ ਜੋ ਕੁਝ ਸਰਕਾਰੀ ਤੇ ਗੈਰ ਸਰਕਾਰੀ ਰਿਕਾਰਡਾਂ ਤੋਂ ਪਤਾ ਲਗਦਾ ਹੈ ਕਿ ਉਹ ਉਸ ਆਦਮੀ ਦੀ ਵਡਿਆਈ ਨੂੰ ਚਾਰ ਚੰਨ ਲਾਉਂਦਾ ਹੈ।

ਸੂਬਾ ਸਾਹਿਬ ਸਿੰਘ ਦਾ ਜਨਮ ਸੰਨ 1834 ਵਿਚ ਤਹਿਸੀਲ ਤਰਨਤਾਰਨ ਦੇ ਇਕ ਪਿੰਡ ਬਨਵਾਲੀਪੁਰ ਵਿਚ ਸ੍ਰੀ ਦਿਆਲ ਸਿੰਘ ਰਾਮਗੜੀਆਂ ਦੇ ਘਰ ਹੋਇਆ। ਸੂਬਾ ਸਾਹਿਬ ਦੇ ਵਡੇ ਭਰਾ ਸ੍ਰੀ ਰੂੜ ਸਿੰਘ ਵੀ ਗੁਰੂ ਰਾਮ ਸਿੰਘ ਵਲੋਂ ਸੂਬੇ ਥਾਪੇ ਗਏ ਸਨ। ਸੂਬਾ ਸਾਹਿਬ ਸਿੰਘ ਪੜ੍ਹੇ ਲਿਖੇ ਅਨੁਭਵੀ ਨੌਜੁਆਨ ਸਨ। ਇਹਨਾਂ ਦੀ ਵਿਦਿਆ ਸਿਖਣ ਦੀ ਲਾਲਸਾ ਇਹਨਾਂ ਨੂੰ ਪਹਿਲਾਂ ਉਦਾਸੀ ਸਾਧੂਆਂ ਦੀ ਸ਼ਰਨ ਵਿਚ ਲੈ ਗਈ। ਸੰਮਤ 1916 ਬਿਕਰਮੀ ਇਹ ਹਜ਼ਰੋ ਗਏ ਤੇ ਉਥੇ ਗੁਰੂ ਬਾਲਕ ਸਿੰਘ ਪਾਸੋਂ ਗੁਰਮੰਤਰ ਲਿਆ ਅਤੇ ਫੇਰ ਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਅਪਣਾ ਜੀਵਨ ਅਰਪਨ ਕਰ ਦਿਤਾ। ਸਾਹਿਬ ਸਿੰਘ ਨੇ ਨਾਮਧਾਰੀ ਲਹਿਰ ਨੂੰ ਜਥੇਬੰਦ ਕਰਨ ਵਿਚ ਬਹੁਤ ਯੋਗਤਾ ਦਿਖਾਈ. ਇਸੇ ਕਰਕੇ ਸੰਨ 1866 ਜਾਂ 1867 ਦੇ ਸਮੇਂ ਇਹਨਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸੂਬਾ ਨਿਯੁਕਤ ਕੀਤਾ।

ਸਰਕਾਰੀ ਦਸਤਾਵੇਜ਼ਾਂ ਵਿਚ ਲਿਖਿਆ ਹੈ ਕਿ "ਸੂਬਾ ਸਿੰਘ ਬਹੁਤ ਸਿਆਣਾ ਸਮਝਦਾਰ, ਸੂਝ ਬੂਝ ਵਾਲਾ ਚਤੁਰ ਚਲਾਕ ਅਤੇ ਹੌਂਸਲੇ ਵਾਲਾ ਬੰਦਾ ਹੈ ਅਤੇ ਸਾਰਿਆਂ ਸੂਬਿਆਂ ਚੋਂ ਲਾਇਕ ਹੈ। ਸੂਬਾ ਸਾਹਿਬ ਸਿੰਘ ਗੁਰੂ ਰਾਮ ਸਿੰਘ ਤੋਂ ਥੱਲੇ ਸਭ ਤੋਂ ਜ਼ਿਆਦਾ 'ਖਤਰਨਾਕ' ਹੈ ਅਤੇ ਖਾਸ ਪਦਵੀ ਰਖਦਾ ਹੈ ਅਤੇ ਉਹ ਗੁਰੂ ਰਾਮ ਸਿੰਘ ਜੀ ਦਾ ਉਤਰ ਅਧਿਕਾਰੀ ਹੋਵੇਗਾ।"

ਕੂਕਿਆਂ ਦਾ ਅਪਣਾ ਖੁਫੀਆ ਡਾਕ ਪਰਬੰਧ, ਜਿਸ ਦਾ ਕੂਕਾ ਪੋਸਟਲ ਸਰਵਿਸ Kuka Postal Service ਦੇ ਨਾਉਂ ਨਾਲ ਜ਼ਿਕਰ ਆਉਂਦਾ ਹੈ ਦਾ, ਇੰਚਾਰਜ ਸੂਬਾ ਸਾਹਿਬ ਸਿੰਘ ਹੀ ਸੀ। ਇਹ ਡਾਕ ਪ੍ਰਬੰਧ ਅੰਗਰੇਜ਼ੀ ਸਰਕਾਰੀ ਪ੍ਰਬੰਧ ਦੇ ਮੁਕਾਬਲੇ ਵਿਚ ਕੂਕਿਆਂ ਦਾ ਅਪਣਾ ਕਾਮਯਾਬ ਪਰਬੰਧ ਸੀ। ਇਸ ਨੂੰ ਜਿਸ ਨੀਤੀ, ਯੋਗਤਾ ਅਤੇ ਕਾਮਯਾਬੀ ਨਾਲ ਸੂਬਾ ਸਾਹਿਬ ਸਿੰਘ ਨੇ ਚਲਾਇਆ ਉਸ ਦਾ ਦੁਸ਼ਮਣਾਂ ਨੇ ਵੀ ਲੋਹਾ ਮੰਨਿਆ।

ਨੇਪਾਲ ਸਰਕਾਰ ਵਲ ਗੁਰੂ ਰਾਮ ਸਿੰਘ ਵਲੋਂ ਜੋ ਉਚ ਪਧਰੀ ਰਾਜਨੀਤਕ ਮਿਸ਼ਨ ਭੇਜਿਆ ਗਿਆ ਉਸ ਦੀ ਅਗਵਾਈ ਸੂਬਾ ਸਾਹਿਬ ਸਿੰਘ ਤੇ ਸੂਬਾ ਕਾਹਨ ਸਿੰਘ ਨੇ ਹੀ ਕੀਤੀ ਸੀ।

ਇਸ ਮਿਸ਼ਨ ਵਿਚ ਇਹਨਾਂ ਸੂਬਿਆਂ ਤੋਂ ਇਲਾਵਾ ਸੰਤ ਅਤਰ ਸਿੰਘ ਤੇ ਸੰਤ ਜੀਵਨ ਸਿੰਘ ਮੈਂਬਰਾਂ ਦੇ ਤੌਰ ਤੇ ਗਏ । ਇਹ ਡੈਲੀਗੇਸ਼ਨ ਅਪਣੇ ਨਾਲ ਦੋ ਖੱਚਰਾਂ ਅਤੇ ਅਤੇ ਦੋ ਬਹੁਤ ਹੀ ਕੀਮਤੀ ਮੱਝਾਂ ਤੋਹਫੇ ਵਜੋਂ ਨਾਲ ਲੈ ਗਏ । ਇਹ ਡੈਲੀਗੇਸ਼ਨ ਖਟਮੰਡੂ ਵਿਖੇ ਸਰਕਾਰੀ ਪ੍ਰਾਹੁਣਿਆਂ ਵਜੋਂ ਰਿਹਾ । ਦੇਸ਼ ਨੂੰ ਆਜ਼ਾਦ ਕਰਾਉਣ ਲਈ ਅੰਗਰੇਜ਼ਾਂ ਵਿਰੁਧ ਪ੍ਰਸਪਰ ਲਾਮਬੰਦੀ ਦੀ ਸੰਭਾਵਨਾਵਾਂ ਤੇ ਵਿਚਾਰ ਵਟਾਂਦਰੇ ਕੀਤੇ ।

ਨੇਪਾਲ ਦੇ ਉੱਚ ਅਧਿਕਾਰੀ ਬਾਬਾ ਜੀ ਦੇ ਆਪਣੇ ਆਦਰਸ਼ ਦੀ ਪ੍ਰਾਪਤੀ ਵਾਸਤੇ ਲਗਨ ਅਤੇ ਗੱਲਬਾਤ ਦੀ ਕੁਸ਼ਲਤਾ ਤੋਂ ਬਹੁਤ ਪ੍ਰਭਾਵਤ ਹੋਏ। ਨੇਪਾਲ ਦੇ ਪ੍ਰਧਾਨ ਮੰਤਰੀ ਰਾਣਾ ਜੰਗ ਬਹਾਦਰ ਨੇ ਵਟਾਂਦਰੇ ਦੇ ਤੋਹਫਿਆਂ ਵਜੋਂ ਗੁਰੂ ਰਾਮ ਸਿੰਘ ਜੀ ਵੱਲ 500 ਰੁਪਿਆ ਨਕਦ, ਇਕ ਕਸਤੂਰੀ ਤੇ ਸੋਨੇ ਦੀ ਮਾਲਾ, ਇਕ ਦੁਸ਼ਾਲਾ, ਇਕ ਤਿਬਤੀ ਘੋੜਾ ਅਤੇ ਦੋ ਖੋਖਰੀਆਂ ਭੇਟਾਵਾਂ ਭੇਜੀਆਂ । ਤੋਹਫਿਆਂ ਤੋਂ ਹੀ ਇਸ ਮਿਸ਼ਨ ਦੀ ਮਹੱਤਤਾ ਦਾ ਅੰਦਾਜ਼ਾ ਲਾਇਆ ਜਾ ਸਕਦਾ ਹੈ ।

ਆਪ ਜੀ ਦੀਆਂ ਆਮ ਡਿਊਟੀਆਂ ਬਾਰੇ ਇਕ ਝਲਕ ਨਿਮਤ ਲਿਖਤ ਬਿਆਨ ਤੋਂ ਸਾਫ ਦਿਸਦੀ ਹੈ ਜੋ ਉਹਨਾਂ ਨੇ ਮਿਸਟਰ ਮੈਕਨਬ ਦੇ ਸਾਹਮਣੇ ਅਲਾਹਾਬਾਦ ਜੇਹਲ ਵਿਚ ਦਿਤਾ ਸੀ :

"ਸੂਬੇ ਦੇ ਤੌਰ ਤੇ ਮੇਰੀ ਡਿਊਟੀ ਤਬੇਲੇ, ਮਾਲ ਡੰਗਰ ਦੀ ਦੇਖ ਭਾਲ, ਪਾਲਣ ਪੋਸਨ ਅਤੇ ਖਰੀਦਣ ਵੇਚਣ ਦੀ ਹੈ। ਕੁਝ ਸਾਲ ਪਹਿਲਾਂ ਮੈਂ ਕਈ ਘੋੜੇ ਹਰਦੁਆਰ ਵਿਖੇ ਵੇਚੇ ਸਨ । ਜੋ ਲਾਭ ਹੁੰਦਾ ਹੈ ਉਹ ਲੰਗਰ ਵਿਚ ਪਾਇਆ ਜਾਂਦਾ ਹੈ । ਮੈਂ ਸਤਿਗੁਰੂ ਰਾਮ ਸਿੰਘ ਨਾਲ ਹੀ ਵਿਚਰਦਾ ਹਾਂ ਅਤੇ ਲੋਕਾਂ ਨੂੰ ਕੂਕੇ ਬਣਾਉਂਦਾ ਹਾਂ "

ਉਸ ਸਮੇਂ ਦੇ ਪੰਜਾਬ ਦੇ ਸਾਰੇ ਪੁਲਿਸ ਅਧਿਕਾਰੀਆਂ ਦੀਆਂ ਖੁਫੀਆ ਫਾਈਲਾਂ ਵਿਚ ਸੂਬਾ ਸਾਹਿਬ ਸਿੰਘ ਬਾਰੇ ਟਿਪਣੀਆਂ ਸਨ ।

"ਉਹੀ ਗੁਰੂ ਰਾਮ ਸਿੰਘ ਦਾ ਜਾਨਸ਼ੀਨ ਹੋਵੇਗਾ...... ਉਹ ਗੁਰੂ ਰਾਮ ਸਿੰਘ ਦੇ ਖੁਫੀਆ ਮਹਿਕਮੇ ਦਾ ਸੂਬਾ ਹੈ..... ਸਦਾ ਗੁਰੂ ਰਾਮ ਸਿੰਘ ਦੇ ਨਾਲ ਰਹਿਣ ਵਾਲਾ.........ਉਹ ਸਭ ਤੋਂ ਜ਼ਿਆਦਾ ਪੜਿਆ ਲਿਖਿਆ ਵਿਉਂਤਕਾਰੀ ਸਕੀਮ-ਬਾਜ਼ ਅਤੇ ਉਚੀ ਲਾਲਸਾ ਰਖਣ ਵਾਲਾ ਵਿਅਕਤੀ ਹੈ । ਉਹ ਨਾਮਧਾਰੀ ਪੰਥ ਦੇ ਪ੍ਰਾਪੇਗੰਡੇ ਵਾਸਤੇ ਸਭ ਤੋਂ ਵਧ ਤੱਤਪਰ ਹੈ । ਪੰਥ ਦੇ ਰਾਜਸੀ ਸੱਤਾ ਹਥਿਆਉਣ ਦੇ ਚਾਹਵਾਨ ਧੜੇ ਦਾ ਆਗੂ ਹੈ......ਸਦਾ ਇਸੇ ਤਾੜ ਵਿਚ ਰਹਿੰਦਾ ਹੈ ਕਿ ਕਦੋਂ ਗੁਰੂ ਰਾਮ ਸਿੰਘ ਕੋਈ ਉਪੱਦਰ ਖੜਾ ਕਰਨ ।"

ਅੰਗਰੇਜ਼ੀ ਸਰਕਾਰ ਦਾ ਇਹ ਪਕਾ ਯਕੀਨ ਸੀ ਕਿ ਬਾਬਾ ਸਾਹਿਬ ਸਿੰਘ ਜੀ ਨੇ ਸ੍ਰੀ ਲਹਿਣਾ ਸਿੰਘ ਤੇ ਹੀਰਾ ਸਿੰਘ ਨੂੰ ਮਲੇਰ ਕੋਟਲੇ ਤੇ ਹਲਾ ਕਰਨ ਵਾਸਤੇ ਹੱਲਾ ਸ਼ੇਰੀ ਦਿਤੀ । ਭੈਣੀ ਸਾਹਿਬ ਵਿਚ ਹੋਏ ਸੰਨ 1872 ਦੇ ਲੋਹੜੀ ਤੇ ਮਾਘੀ ਦੇ ਮੇਲੇ ਸਬੰਧੀ ਗਵਰਨਰ ਜਨਰਲ ਹਿੰਦ ਦੀ ਫਾਈਲ ਵਿਚ ਇਕ ਟਿਪਣੀ ਇਸ ਪ੍ਰਕਾਰ ਹੈ :

"ਇਸ ਮੌਕੇ ਤੇ ਇਹ ਵੀ ਸ਼ਹਾਦਤ ਹੈ, ਭਾਵੇਂ ਭਰੋਸੇ ਯੋਗ ਨਹੀਂ ਕਿ ਸੂਬਾ ਸਾਹਿਬ ਸਿੰਘ ਨੇ ਉਸ ਕੌਂਸਲ ਦੀ ਅਗਵਾਈ ਕੀਤੀ, ਜਿਸ ਦਾ ਮੰਤਵ ਰਾਜ ਲੈਣ ਵਾਸਤੇ ਗੁਰੂ ਰਾਮ ਸਿੰਘ ਨੂੰ ਦੇਸ਼ ਦਾ ਬਾਦਸ਼ਾਹ ਹੋਣ ਦਾ ਐਲਾਨ ਕਰਨਾ ਸੀ ।"

ਸੰਨ 1871-72 ਵਿਚ ਅੰਮ੍ਰਿਤਸਰ ਰਾਏ-ਕੋਟ ਅਤੇ ਲੁਧਿਆਣਾ ਵਿਚ ਵਾਪਰੇ ਸ਼ਹੀਦੀ ਕਾਂਡਾਂ ਉਪਰੰਤ ਮਲੇਰਕੋਟਲੇ ਦਾ ਘੱਲੂਘਾਰਾ ਹੋਇਆ ਅਤੇ ਹੁਣ ਕੋਈ ਗੱਲ ਲੁਕੀ ਛਿਪੀ ਨਾ ਰਹੀ ।

17 ਜਨਵਰੀ 1872 ਨੂੰ ਡਿਪਟੀ ਕਮਿਸ਼ਨਰ ਲੁਧਿਆਣਾ ਵਲੋਂ ਗੁਰੂ ਰਾਮ ਸਿੰਘ ਨੂੰ ਲੁਧਿਆਣੇ ਸਦਿਆ ਗਿਆ.........ਗੁਰੂ ਰਾਮ ਸਿੰਘ, ਸੂਬਾ ਸਾਹਿਬ ਸਿੰਘ, ਸੂਬਾ ਜਵਾਹਰ ਸਿੰਘ ਅਤੇ ਗੜਵਈ ਨਾਨੂ ਸਿੰਘ ਇਕ ਗੱਡੇ ਤੇ ਸਵਾਰ ਹੋ ਲੁਧਿਆਣੇ ਪੁਜੇ । ਸੂਬਾ ਲੱਖਾ ਸਿੰਘ ਨੂੰ ਪਹਿਲਾਂ ਹੀ ਲੁਧਿਆਣੇ ਗਰਿਫਤਾਰ ਕੀਤਾ ਹੋਇਆ ਸੀ । ਇਹਨਾਂ ਸਾਰੇ ਸੱਜਣਾਂ ਨੂੰ 18 ਜਨਵਰੀ ਸਵੇਰੇ 4 ਵਜੇ ਡਾਕ ਗੱਡੀ ਦੇ ਇਕ ਖਾਸ ਡੱਬੇ ਵਿਚ ਮਿਸਟਰ ਜੇਕਸਨ ਦੀ ਗੋਰਖਾ ਗਾਰਦ ਦੇ ਪਹਿਰੇ ਵਿਚ ਅਲਾਹ ਬਾਦ ਭੇਜ ਦਿਤਾ ਗਿਆ । ਇਹਨਾਂ ਪਿਛੋਂ ਸੂਬਾ ਕਾਹਨ ਸਿੰਘ, ਸੂਬਾ ਰੂੜ ਸਿੰਘ, ਬਾਬਾ ਬਰ੍ਹਮਾ ਸਿੰਘ, ਸੂਬਾ ਮਲੂਕ ਸਿਘ, ਸੂਬਾ ਬਾਬਾ ਹੁਕਮਾ ਸਿੰਘ, ਸੂਬਾ ਪਹਾੜਾ ਸਿੰਘ, ਬਾਬਾ ਮਾਨ ਸਿੰਘ ਤੇ ਸਰਦਾਰ ਮੰਗਲ ਸਿੰਘ ਰਾਇਪੁਰੀਆ ਨੂੰ ਗ੍ਰਿਫਤਾਰ ਕਰ ਕੇ ਅਲਾਹਬਾਦ ਭੇਜ ਦਿਤਾ ਗਿਆ । ਸਤਿਗੁਰੂ ਰਾਮ ਸਿੰਘ ਅਤੇ ਸੰਤ ਨਾਨੂੰ ਸਿੰਘ ਹਜ਼ੂਰੀ ਸੇਵਕ ਨੂੰ ਬੰਗਾਲ ਰੇਗੂਲੇਸ਼ਨ ਐਕਟ 1818 ਦੀ ਧਾਰਾ ਤਿੰਨ ਅਧੀਨ ਬਗੈਰ ਮੁਕੱਦਮਾ ਚਲਾਇਆਂ ਅਤੇ ਦੋਸ਼

ਸਾਬਤ ਕੀਤਿਆਂ ਬਰ੍ਹਮਾ ਭੇਜ ਦਿਤਾ ਗਿਆ ਅਤੇ ਬਾਕੀ ਗ੍ਰਿਫਤਾਰ ਕੀਤੇ ਵਿਅਕਤੀਆਂ ਨੂੰ ਸਜ਼ਾਵਾਂ ਦੇਣ ਲਈ ਸਰਕਾਰ ਵਿਚਾਰ ਕਰਨ ਲਗੀ।

ਹਿੰਦ ਸਰਕਾਰ, ਪੰਜਾਬ ਸਰਕਾਰ, ਜ਼ਿਲਾ ਅਧਿਕਾਰੀਆਂ, ਜ਼ੈਲਦਾਰਾਂ, ਨੰਬਰਦਾਰਾਂ ਦੇ ਬਿਆਨਾਂ ਤਫਤੀਸ਼ਾਂ ਅਤੇ ਚਿੱਠੀਆਂ ਪਤਰਾਂ ਦਾ ਇਕ ਲੰਮਾ ਸਿਲਸਲਾ ਚਾਲੂ ਹੋ ਗਿਆ। ਇਹ ਪਤਾ ਲਾਉਣ ਲਈ ਕਿ ਅਲਾਹਬਾਦ ਦੇ ਜ਼ਿਲ੍ਹੇ ਵਿਚ ਗ੍ਰਿਫਤਾਰ ਹੋਏ ਸੂਬੇ ਵਿਅਕਤੀਗਤ ਤੌਰ ਤੇ ਕਿਤਨੇ ਕੁ 'ਖਤਰਨਾਕ' ਹਨ, ਪੰਜਾਬ ਸਰਕਾਰ ਨੇ ਅੰਬਾਲੇ ਦੇ ਡਿਪਟੀ ਕਮਿਸ਼ਨਰ ਮਿਸਟਰ ਜੇ. ਡਬਲਯੂ ਮੈਕਨਬ ਰਾਹੀਂ ਇਕ ਸਪੈਸ਼ਲ ਤਫਤੀਸ਼ ਕਰਾਈ। ਮੈਕਨਬ ਨੇ ਇਹ ਸਿੱਟਾ ਕਢਿਆ :

"ਕੂਕਿਆਂ ਦਾ ਮੰਤਵ ਸਿਖ ਰਾਜ ਦੀ ਸਥਾਪਨਾ ਕਰਨਾ ਸੀ ਜਿਸ ਦਾ ਸਿੱਧਾ ਅਰਥ ਹੈ ਅੰਗਰੇਜ਼ ਹਕੂਮਤ ਨੂੰ ਖਤਮ ਕਰਨਾ। ਕੂਕਿਆਂ ਦਾ ਪਰਚਾਰ ਅਤਿ ਦਰਜੇ ਦਾ ਵਿਦਰੋਹੀ ਸੀ। ਸੂਬੇ ਦੇ ਅਮਨ ਅਤੇ ਸ਼ਾਂਤੀ ਵਾਸਤੇ ਇਹ ਕਿੰਨੇ ਕੁ ਖਤਰਨਾਕ ਹਨ, ਇਸ ਦਾ ਪਹਿਲਾ ਸਬੂਤ ਹੈ ਸੰਨ 1969 ਦੀ ਥਰਾਜਵਾਲੇ ਦੀ ਘਟਨਾ ਜਦੋਂ ਉਥੇ ਨਾਮਧਾਰੀਆਂ ਨੇ ਸਭ ਨਕਦ ਪੈਸੇ ਅਤੇ ਅਨਾਜ ਇਕੱਠਾ ਕਰਕੇ ਸਿਖ ਰਾਜ ਸਥਾਪਤ ਕੀਤੇ ਜਾਣ ਦਾ ਐਲਾਨ ਕਰ ਦਿਤਾ ਸੀ। ਦੂਸਰਾ ਸਬੂਤ ਬੁੱਚੜਾਂ ਦਾ ਕਤਲ ਸੀ ਜਿਹੜਾ ਕਿ ਅੰਗਰੇਜ਼ ਸਰਕਾਰ ਵਿਰੁਧ ਉਪੱਦਰ ਖੜਾ ਕਰਨ ਵਾਲਾ ਸਿਆਸੀ ਕੰਮ ਸੀ ਅਤੇ ਤੀਸਰਾ ਸਬੂਤ ਮਲੌਦ ਅਤੇ ਮਲੇਰਕੋਟਲੇ ਤੇ ਧਾਵਾ ਸੀ।"

ਵੱਖ ਵੱਖ ਅਪਰਾਧੀਆਂ ਲਈ ਮੈਕਨਬ ਨੇ ਜਲਾਵਤਨੀਆਂ ਅਤੇ ਉਮਰ ਕੈਦ ਤੋਂ ਲੈ ਕੇ ਹੇਠਾਂ ਤਕ ਦੋ ਦੋ ਸਾਲ ਤਕ ਦੀਆਂ ਸਜ਼ਾਵਾਂ ਦੀ ਤਜਵੀਜ਼ ਰਖੀ ਪਰ ਪੰਜਾਬ ਅਤੇ ਹਿੰਦ ਸਰਕਾਰ ਨੇ ਘੱਟ ਸਜ਼ਾਵਾਂ ਦੀ ਤਜਵੀਜ਼ ਰੱਦ ਕਰਕੇ ਸਾਰਿਆਂ ਨੂੰ ਹੀ ਸਖਤ ਸਜ਼ਾਵਾਂ ਦੇਣ ਦਾ ਫੈਸਲਾ ਕੀਤਾ।

**ਸਰਕਾਰ ਵਲੋਂ ਕੂਕਿਆਂ ਉਪਰ, ਮਲਕਾ ਬਰਤਾਨੀਆਂ ਅਤੇ ਉਸ ਦੇ ਸਾਥੀਆਂ* ਵਿਰੁਧ ਜੰਗ ਕਰਨ, ਲੋਕਾਂ ਨੂੰ ਜੰਗ ਲਈ ਉਕਸਾਣ, ਰਾਜ ਧਰੋਹੀ ਬਾਗੀਆਨਾ ਤਕਰੀਰਾਂ ਕਰਨ,** ਬਲਵੇ ਅਤੇ ਉਪੱਦਰ ਖੜਾ ਕਰਨ ਦਾ ਦੋਸ਼ ਸੀ। ਫਲ ਸਰੂਪ ਮੌਤ ਤੋਂ ਲੈ ਕੇ ਉਮਰ ਕੈਦ ਅਤੇ ਦੇਸ਼ ਨਿਕਾਲੇ ਦੀਆਂ ਸਜ਼ਾਵਾਂ ਹੋ ਸਕਦੀਆਂ ਸਨ।

ਸਰਕਾਰ ਨੇ ਬੜੇ ਵਡੇ ਪੈਮਾਨੇ ਤੇ ਸਲਾਹ ਮਸ਼ਵਰੇ ਅਤੇ ਮਗਜ਼ਮਾਰੀ ਪਿਛੋਂ ਕੂਕਿਆਂ ਤੇ ਖੁਲ੍ਹੀ ਅਦਾਲਤ ਵਿਚ ਮੁਕੱਦਮਾ ਚਲਾਉਣ ਤੋਂ ਪਰਹੇਜ਼ ਕੀਤਾ। ਕਾਰਨ ਇਹ ਸੋਚੇ ਗਏ ਕਿ ਜੇ ਦੋਸ਼ੀ ਕਿਸੇ ਤਰ੍ਹਾਂ ਬਰੀ ਹੋ ਗਏ ਤਾਂ ਕੂਕਿਆਂ ਦੀ ਚੜ੍ਹ ਮਚੇਗੀ ਅਤੇ ਸਰਕਾਰ ਦੀ ਬਦਨਾਮੀ ਹੋਵੇਗੀ। ਮੁਕੱਦਮੇ ਸਮੇਂ ਨਾਮਧਾਰੀ ਪੰਥ ਵਿਚ ਫੇਰ ਸਰਗਰਮੀ ਆ ਜਾਵੇਗੀ ਅਤੇ ਮੁਕਦਮੇ ਲਈ ਚੰਦੇ ਆਦਿ ਇਕੱਠੇ ਹੋਣੇ ਸ਼ੁਰੂ ਹੋ ਜਾਣਗੇ। ਕਈ ਅੰਗਰੇਜ਼ ਵਕੀਲ ਜੋ ਸਦਾ ਇਹੋ ਜਿਹੇ ਮੌਕੇ ਦੀ ਭਾਲ ਵਿਚ ਰਹਿੰਦੇ, ਸਫਾਈ ਵੇਲੇ ਆਪਣੇ ਮੁਅਕਲ ਨੂੰ ਬਚਾਉਣ ਦੇ ਯਤਨ ਕਰਨ ਤੋਂ ਇਲ ਵਾ ਆਪਣੀ ਸ਼ਹਰਤ ਵਧਾਉਣ ਲਈ ਮੁਕੱਦਮੇ ਨੂੰ ਸਿਆਸੀ ਰੰਗਤ ਦੇ ਦਿੰਦੇ ਹਨ ਜਿਸ ਨਾਲ ਦੇਸ਼ ਵਾਸੀਆਂ ਤੇ ਭੈੜਾ ਅਸਰ ਪੈਂਦਾ ਹੈ।

ਅੰਤ ਸਵਾਏ ਸ: ਮੰਗਲ ਸਿੰਘ ਦੇ ਇਹਨਾਂ ਸਾਰਿਆਂ ਨੂੰ ਗੁਰੂ ਰਾਮ ਸਿੰਘ ਵਾਂਗ ਹੀ ਬੰਗਾਲ ਰੈਗੂਲੇਸ਼ਨ ਐਕਟ 1818 ਧਾਰਾ ਤਿੰਨ ਰਾਹੀਂ ਹੀ ਅਦਨ, ਚੁਨਾਰ ਮੌਲਮੀਨ ਅਤੇ ਅਸੀਰ ਗੜ੍ਹ ਆਦਿ ਥਾਵਾਂ ਤੇ ਭੇਜ ਕੇ ਜਲਾਵਤਨ ਜਾਂ ਕੈਦ ਕੀਤਾ ਗਿਆ।

ਹੋਮ ਸੈਕਟਰੀ ਹਿੰਦ ਸਰਕਾਰ ਦੇ 12 ਫਰਵਰੀ 1873 ਦੇ ਹੁਕਮ ਰਾਹੀਂ ਸੂਬਾ ਸਾਹਿਬ ਸਿੰਘ ਅਤੇ ਸੂਬਾ ਕਾਹਨ ਸਿੰਘ ਨੂੰ ਦੇਸ਼ ਬਦਰ ਕਰਕੇ ਅਦਨ (ਅਰਬ) ਭੇਜ ਦਿਤਾ ਗਿਆ। ਇਨ੍ਹਾਂ ਦੋਹਾ ਸਜਨਾਂ ਨੂੰ ਸਮੁੰਦਰੀ ਜਹਾਜ਼,'ਮੇਲ ਸਟੀਮਰ-ਪਸ਼ਾਵਰ' ਵਿਚ 24 ਮਾਰਚ 1873 ਨੂੰ ਅਦਨ ਪਹੁੰਚਾ ਦਿਤਾ ਗਿਆ। ਪਹਿਲਾਂ ਤਾਂ ਇਹਨਾਂ ਨੂੰ ਅਦਨ ਜੇਹਲ ਵਿਚ ਇਕ ਵਖਰੀ ਬਣਾਈ ਜਗਾਹ ਵਿਚ ਰਖਿਆ ਗਿਆ, ਪਿਛੋਂ ਹਿੰਦ ਸਰਕਾਰ ਨੇ ਹੁਕਮ ਜਾਰੀ ਕੀਤਾ ਕਿ ਇਹਨਾਂ ਨੂੰ ਜੇਹਲ ਦੀ ਬਜਾਏ ਪੁਲਿਸ ਨਿਗਰਾਨੀ ਹੇਠ ਰਖਿਆ ਜਾਵੇ। ਫਲ ਸਰੂਪ ਇਹਨਾਂ ਨੂੰ ਉਸੇ ਹੀ ਵਖਰੇ ਮਕਾਨ ਵਿਚ ਰਖਿਆ ਗਿਆ ਜਿਥੇ ਸ਼ਾਹੀ ਕੈਦੀ ਯੰਗ ਲਾਟ ਨੂੰ ਰਖਿਆ ਗਿਆ ਸੀ ਅਤੇ ਨਜ਼ਰ ਰਖਣ ਲਈ ਦੋ ਆਦਮੀ ਲਾਏ ਗਏ।

ਅਦਨ ਦਾ ਜਲ ਵਾਯੂ ਇਹਨਾਂ ਦੋਹਾਂ ਨੂੰ ਰਾਸ ਨਾ

* **ਸਾਥੀ** : ਦੇਸੀ ਰਾਜੇ ਮਹਾਰਾਜੇ (**ਲੇਖਕ**)

ਆਇਆ ਅਤੇ ਇਹਨਾਂ ਦੀ ਸੇਹਤ ਦਿਨੋਂ ਦਿਨ ਖਰਾਬ ਹੁੰਦੀ ਗਈ। ਸੂਬਾ ਸਾਹਿਬ ਬਹੁਤ ਕਮਜ਼ੋਰ ਹੋ ਗਏ ਅਤੇ ਬਾਬਾ ਕਾਹਨ ਸਿੰਘ ਨੂੰ ਹਰਨੀਆਂ ਦੀ ਸ਼ਕਾਇਤ ਤੇ ਅੱਖਾਂ ਦੀ ਬੀਮਾਰੀ ਹੋ ਗਈ। ਦੋਹਾਂ ਦੀ ਜਾਨ ਨੂੰ ਖਤਰਾ ਪੈਦਾ ਹੋਣ ਤੇ ਅਦਨ ਦੇ ਪੋਲੀਟੀਕਲ ਰੇਜ਼ੀਡੈਂਟ ਨੇ ਭਾਰਤ ਸਰਕਾਰ ਨੂੰ ਲਿਖਿਆ ਕਿ ਜੇ ਇਹ ਦੋਵੇਂ ਵਿਅਕਤੀ ਅਦਨ ਵਿਚ ਰਹੇ ਤਾਂ ਜਾਨ ਗੁਆ ਦੇਣਗੇ ਇਸ ਲਈ ਇਹਨਾਂ ਨੂੰ ਭਾਰਤ ਭੇਜ ਦਿਤਾ ਜਾਵੇ। ਇਹਨਾਂ ਦੇ ਸਰੀਰ ਰਿਸ ਰਿਸ ਕੇ ਖਤਮ ਹੋ ਰਹੇ ਸਨ। ਇਸ ਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੇ ਇਹ ਮਨਜ਼ੂਰੀ ਦੇ ਦਿਤੀ ਕਿ ਇਹਨਾਂ ਨੂੰ ਪੰਜਾਬ ਅਤੇ ਅਲਾਹ-ਬਾਦ ਨੂੰ ਛੱਡ ਕੇ ਭਾਰਤ ਦੇ ਕਿਸੇ ਥਾਂ ਤੇ ਰਖਿਆ ਜਾਵੇ। ਫ਼ੈਸਲਾ ਬਿਹਾਰ ਵਿਚ ਹਜ਼ਾਰੀ ਬਾਗ ਸ਼ਹਿਰ ਭੇਜਣ ਦਾ ਹੋਇਆ।

ਹਿੰਦ ਸਰਕਾਰ ਦੇ 23 ਅਪਰੈਲ 1875 ਦੇ ਇਕ ਆਰਡਰ ਰਾਹੀਂ ਇਹਨਾਂ ਨੂੰ ਭਾਰਤ ਭੇਜਣ ਦਾ ਆਦੇਸ਼ ਦਿਤਾ ਗਿਆ। ਮਈ ਦੇ ਮਹੀਨੇ ਇਹਨਾਂ ਨੂੰ ਅਦਨ ਤੋਂ ਬੰਬਈ ਅਲਾਹਬਾਦ ਦੇ ਰਸਤੇ ਹਜ਼ਾਰੀ ਬਾਗ ਪਹੁੰਚਾ ਦਿਤਾ ਅਤੇ ਇਹਨਾਂ ਨੂੰ ਇਹਤਿਆਤ ਵਜੋਂ ਉਸ ਬੰਦੀਖਾਨੇ ਵਿਚ ਰਖਿਆ ਗਿਆ ਜੋ ਕੇਵਲ ਯੂਰਪੀਵਾਦ ਅਪਰਾਧੀਆਂ ਵਾਸਤੇ ਰਾਖਵਾਂ ਸੀ।

ਭਾਰਤ ਵਾਪਸ ਆਉਣ ਤੇ ਵੀ ਸੂਬਾ ਸਾਹਿਬ ਸਿੰਘ ਦੀ ਸੇਹਤ ਸਾਥ ਨਹੀਂ ਦੇ ਰਹੀ ਸੀ। ਆਪ ਨੂੰ ਪਿਸ਼ਾਬ ਵਿਚ ਸ਼ੱਕਰ ਆਉਣ ਦੀ ਬੀਮਾਰੀ ਲਗ ਗਈ। ਸਿਵਲ ਸਰਜਨ ਨੇ ਰਿਪੋਰਟ ਕੀਤੀ ਕਿ ਭਾਵੇਂ ਇਸ ਬੀਮਾਰੀ ਦਾ ਅਸਰ ਹੌਲੀ ਹੌਲੀ ਹੁੰਦਾ ਹੈ ਪਰ ਮਾਰੂ ਹੁੰਦਾ ਹੈ। ਇਸ ਜੇਹਲ ਦੀ ਇੰਸਪੈਕਸ਼ਨ ਸਮੇਂ ਇੰਸਪੈਕਟਰ ਜਨਰਲ ਨੇ ਇਹ ਸਿਫ਼ਾਰਸ਼ ਕੀਤੀ: "ਕਿਉਂਕਿ ਇਹਨਾਂ ਦੋਹਾਂ ਕੈਦੀਆਂ ਦੀ ਕੈਦ ਦਾ ਸਮਾਂ ਅਨਿਸਚਿਤ ਹੈ ਅਤੇ ਇਹ ਬਰਮਾ ਭੇਜੇ ਗਏ ਕੈਦੀਆਂ ਨਾਲੋਂ ਜ਼ਿਆਦਾ ਸਖਤਾਈ ਦੀ ਕੈਦ ਭੁਗਤ ਰਹੇ ਹਨ ਇਸ ਲਈ ਇਹਨਾਂ ਨੂੰ ਬਰਮਾ ਦੇ ਕਿਸੇ ਥਾਂ ਭੇਜ ਦਿਤਾ ਜਾਵੇ।" ਇਹ ਦੋਵੇਂ ਆਪ ਵੀ ਬਰਮਾ ਜਾਣਾ ਚਾਹੁੰਦੇ ਸਨ ਕਿਉਂਕਿ ਉਥੇ ਆਜ਼ਾਦੀ ਦੀ ਜ਼ਿਆਦਾ ਸੰਭਾਵਨਾ ਸੀ।

ਇਕ ਦੂਜਾ ਵਿਚਾਰ ਸੀ ਕਿ ਇਹਨਾਂ ਨੂੰ ਜੇਹਲ ਤੋਂ ਬਾਹਰ ਫਿਰਨ ਤੁਰਨ ਦੀ ਆਗਿਆ ਦਿਤੀ ਜਾਵੇ। ਪੰਜਾਬ ਸਰਕਾਰ ਇਹਨਾਂ ਦੋਹਾਂ ਹੀ ਗੱਲਾਂ ਦੇ ਖਿਲਾਫ ਸੀ। ਬਰਮਾ ਨਾ ਭੇਜਣ ਦਾ ਫ਼ੈਸਲਾ ਜਲ ਵਾਯੂ ਦੇ ਰਾਸ ਨਾ ਆਉਣ ਦਾ ਬਹਾਨਾ ਬਣਾ ਕੇ ਕੀਤਾ ਗਿਆ। ਜੇਹਲੋਂ ਬਾਹਰ ਫਿਰਨ ਤੁਰਨ ਦੀ ਆਗਿਆ ਦੇ ਸਰਕਾਰ ਖਿਲਾਫ ਸੀ ਕਿ ਕਿਉਂਕਿ ਉਸ ਦਾ ਇਹ ਖਿਆਲ ਸੀ ਕਿ "ਸੂਬਾ ਸਾਹਿਬ ਸਿੰਘ ਦਰਜੇ ਦੇ ਹਿਸਾਬ ਨਾਲ ਗੁਰੂ ਰਾਮ ਸਿੰਘ ਤੋਂ ਦੂਜੇ ਦਰਜੇ ਤੇ ਆਉਂਦਾ ਹੈ ਅਤੇ ਬਾਬਾ ਕਾਹਨ ਸਿੰਘ ਬਹੁਤ 'ਜੁਸ਼ੀਲਾ' ਅਤੇ 'ਵਿਗੜਿਆ ਹੋਇਆ' ਸੂਬਾ ਹੈ। ਜਿਉਂ ਹੀ ਜੇਹਲੋਂ ਬਾਹਰ ਵਿਚਰਨ ਦੀ ਆਗਿਆ ਦਿਤੀ ਗਈ, ਇਹ ਪੰਜਾਬ ਨਾਲ ਸੰਪਰਕ ਕਾਇਮ ਕਰ ਲੈਣਗੇ।"

ਫਲਸਰੂਪ ਕੜੀ ਨਿਗਰਾਨੀ ਹੀ ਜਾਰੀ ਰਹੀ ਅਤੇ ਪੰਜਾਬ ਦਾ ਇਹ ਬਹਾਦਰ ਸਪੂਤ, ਜਿਸ ਤੋਂ ਦੁਨੀਆਂ ਦੀ ਸਭ ਤੋਂ ਵਡੀ ਸਾਮਰਾਜੀ ਤਾਕਤ ਵੀ ਥਰ ਥਰ ਕੰਬਦੀ ਸੀ, 10 ਜੂਨ 1879 ਨੂੰ ਲਗਪਗ 45 ਸਾਲ ਦੀ ਜੁਆਨ ਉਮਰ ਵਿਚ ਹੀ ਸੁਵਰਗਵਾਸ ਹੋ ਗਿਆ। ●







ਕਹਾਣੀ

# ਕੁੜੀ ਅਤੇ ਸੜਕ

—ਬੂਟਾ ਸਿੰਘ

ਚਾਹ ਪੀਂਦੀ ਦਾਦੀ ਦੀ ਨਿਗ੍ਹਾ ਅੰਦਰ ਵੜਦੀ ਵੀਨਾ ਉਤੇ ਪੈ ਗਈ, ਤੇ ਉਸ ਦੇ ਮੂੰਹੋਂ ਅਚੇਤ ਹੀ ਨਿਕਲ ਗਿਆ ਵੀਨਾ............ਉਏ............ਵੀਨੇ.........

ਵੀਨਾ ਨੇ ਮੁਸਕਰਾਕੇ ਦਾਦੀ ਦੇ ਮੂੰਹ ਵਲ ਤਕਿਆ, ਤੇ ਉਤਰ ਦੀ ਉਡੀਕ ਵਿਚ ਉਹ ਕੁਝ ਛਿਨ ਦਾਦੀ ਸਾਹਮਣੇ ਖਲੋ ਗਈ।

ਅੰਦਰ ਲੰਘਦਿਆਂ ਵੀਨਾ ਦੇ ਮੂੰਹ ਉਤੇ ਸਿਆਲੇ ਦੀ ਕੋਸੀ ਕੋਸੀ ਧੁਪ ਪੈ ਰਹੀ ਸੀ, ਜਿਸ ਨਾਲ ਉਸ ਦੀਆਂ ਮੋਟੀਆਂ ਅਖਾਂ ਤੇ ਗੋਰਾ ਰੰਗ ਲਿਸ਼ ਲਿਸ਼ ਕਰਦਾ, ਤੇ ਜਾਪਦਾ ਜਿਵੇਂ ਵੀਨਾ ਊਸ਼ਾ ਦੀ ਦੇਵੀ ਹੈ ਤੇ ਕਚੇ ਦੁਧ ਦੇ ਸਰੋਵਰ ਵਿਚੋਂ ਅਸ਼ਨਾਨ ਕਰਕੇ ਆਈ ਹੋਵੇ।

ਦਾਦੀ ਮਾਂ ਨੇ ਕਿੰਨੀ ਵਾਰੀ ਵੀਨਾ ਦੇ ਮੂੰਹ ਵਲੋਂ ਇਕ ਅਜੀਬ ਜਿਹੀ ਤਕਣੀ ਨਾਲ ਵੇਖਿਆ ਤੇ ਫਿਰ ਅਖਾਂ ਮੂੰਦ ਲਈਆਂ। ਉਸ ਦੇ ਮੂੰਹ ਤੋਂ ਏਨਾਂ ਹੀ ਨਿਕਲਿਆ ਕੁੜੀਆਂ ਅਤੇ ਸੜਕਾਂ, ਅਕਸਰ ਲਤਾੜੀਆਂ ਹੀ ਜਾਦੀਆਂ ਨੇ ਨਾਂ ਇਨ੍ਹਾਂ ਦੇ ਸੁਹਪਣ ਦੀ ਕੱਦਰ, ਨਾ ਇਨ੍ਹਾਂ ਦੇ ਸੋਹਜ ਦਾ ਖਿਆਲ।

ਦਾਦੀ ਮਾਂ ਨੇ ਚਾਹ ਦਾ ਪਿਆਲਾ ਮੇਜ਼ ਉਤੇ ਰਖ ਹੌਕਾ ਭਰਦਿਆਂ ਕਿਹਾ 'ਹਛਾ ਧੀ ਰਾਣੀ ਜੋ ਤੇਰੇ ਭਾਗ। ਧੀਆਂ ਕਰਮ ਨਾਲ ਲੈ ਕੇ ਆਉਂਦੀਆਂ ਨੇ, ਮਾਂ ਪਿਓ ਦੇ ਕੀ ਵਸ ਹੈ।'

ਵੀਨਾਂ ਕਿਡੀ ਜਵਾਨ ਨਿਕਲੀ ਸੀ। ਸੋਲ੍ਹਾ ਵਰ੍ਹਿਆਂ ਦੀ ਨੇ ਯਾਰਵੀਂ ਪਾਸ ਕਰ ਲਈ। ਤੇ ਮਾਂ ਨਾਲੋਂ ਦੋ ਉਂਗਲਾਂ ਉੱਚੀ ਹੋ ਗਈ। "......ਨਿਰੀ ਪੁਰੀ ਮੇਰੇ ਸਿਕੰਦਰ ਲਾਲ ਵਰਗੀ ਉਸ ਹੀ ਤਰ੍ਹਾਂ ਦਾ ਗੋਰਾ ਚਿਟਾ ਰੰਗ, ਤਿਖੇ ਤਿਖੇ ਨਕਸ਼, ਪਿਓ ਵਰਗੀ ਤੋਰ ਤੇ ਉਹ ਹੀ ਠਰਮਾਂ। ਜੇ ਕਦੇ ਵੀਨਾਂ ਹੁੰਦੀ ਮੁੰਡਾ, ਕੁੱਲਾਂ ਤਰ ਜਾਂਦੀਆਂ। ਫੌਜ ਵਿਚ ਕਪਤਾਨ ਬਣਦਾ ਤਾਂ ਪਿਓ ਦੀ ਇਕ ਆਂਦਰ ਹੋਰ ਵਧ ਜਾਂਦੀ ਹੁਣ ਹੋਇਆ ਪਰਾਇਆ ਧਨ।"

ਸਿਕੰਦਰ ਲਾਲ ਮਸਾਂ ਚਾਲ੍ਹੀਆਂ ਦਾ ਹੋਇਆ ਸੀ। ਵੀਨਾਂ ਕੋਠੇ ਜਿਡੀ ਲਗਦੀ। ਉਸ ਦੇ ਮੂੰਹ ਵਲ ਅੱਖ ਨਹੀਂ ਸੀ ਡਾਹੀ ਜਾਂਦੀ।............ਕਈ ਵਾਰੀ ਦਾਦੀ ਇਸ਼ਾਰੇ ਨਾਲ ਕਹਿੰਦੀ, 'ਕੁੜੀ ਲਈ ਕੋਈ ਵਰ ਘਰ ਵੇਖੋ। ਧੀਆਂ ਜੰਮਦਿਆਂ ਹੀ ਦਾਜ ਮੰਗਣ ਲਗ ਪੈਂਦੀਆਂ ਨੇ।"

ਕੌਣ ਸੁਣਦਾ ਸੀ ਦਾਦੀ ਮਾਂ ਦੀ ਘਰ ਵਿਚ ਗੱਲ ? ਸਗੋਂ ਸਾਰੇ ਹੱਸ ਛਡਦੇ।

ਮਾਂ ਜੀ ਬਹੁਤ ਫਿਕਰ ਨਾ ਕਰਿਆ ਕਰੋ। ਕੁੜੀ ਦੀ ਅਜੇ ਉਮਰ ਕੀ ਹੈ ? ਸੋਲ੍ਹਾਂ ਵਰ੍ਹਿਆਂ ਦੀ ਨੂੰ ਫਾਹੇ ਲਾ ਦੇਣਾ। ਮੈਂ ਤਾਂ ਵੀਨਾਂ ਨੂੰ ਐਮ. ਏ. ਪਾਸ ਕਰਾ ਕੇ ਵਿਆਹੁਣਾ ਹੈ। ਦੇਖ ਮਾਂ ਦਾਜ ਦੂਜ ਲੈਣ ਦੇਣ ਦੇ ਬਖੇੜੇ ਗੌਰਮਿੰਟ ਨੇ ਆਪ ਹੀ ਮੁੱਕਾ ਦਿਤੇ ਨੇ। ਵੀਨਾਂ ਪੁਤਰਾਂ ਵਰਗੀ ਧੀ ਹੈ।

"ਹਛਾ ਪੁਤਰ ਜਿਵੇਂ ਜੀਅ ਆਉਂਦਾ ਜੇ ਕਰੋ, ਕਦੇ ਵਡਿਆਂ ਦੀ ਕਿਸੇ ਗਲ ਮੰਨੀ ਹੈ?

ਚੰਦਰਿਆ ਤੇਰੀਆਂ ਚਿੰਦਾਂ ਨੇ ਤੇਰਾ ਲਿਸ਼ਕਦਾ ਰੰਗ ਤਵੇ ਵਰਗਾ ਕਰ ਦਿਤਾ ਹੈ। ਮੀਂਹ, ਹਨੇਰੀ ਅਤੇ ਕੜਕਦੀਆਂ ਧੁੱਪਾਂ ਵਿਚ ਮੋਟਰ ਸਾਈਕਲ ਭਜਾਈ ਫਿਰਦਾ ਹੈਂ। ਨਾਂ ਤਾਂ ਆਪਣੀ ਹੋਸ਼, ਨਾ ਆਪਣੀ ਜਾਨ ਦਾ ਫਿਕਰ। ਇਕ ਘੜੀ ਘਰ ਬੈਠ ਕੇ ਆਰਾਮ ਨਹੀਂ ਕਰਦਾ, ਜਿਵੇਂ ਸਰਕਾਰ ਦਾ ਇਹ ਇਕਲਾ ਹੀ ਰਾਖਾਂ ਰਹਿ ਗਿਆ ਹੈ। ਤੇਰੇ ਨਾਲ ਦੇ ਹੋਰ ਅਫਸਰ ਤੇ ਬਾਬੂ ਨਹੀਂ। ਸਾਰੇ ਮੌਜਾਂ ਪਏ ਕਰਦੇ ਨੇ। ਪਰ ਇਸ ਚੰਦਰੇ ਦਾ ਅਜੇ ਤਕ ਮਕਾਨ ਤਕ ਨਹੀਂ ਬਣਿਆ। ਬੱਚੇ ਹੋ ਗਏ ਨੇ ਜਵਾਨ..... ਹੇ......ਰਾਮ ਤੂੰ ਹੀ ਰਾਖਾ ਹੈਂ ਮੇਰੇ ਸਿਕੰਦਰ ਲਾਲ ਦਾ।"

ਸਿਕੰਦਰ ਲਾਲ ਪੀ. ਡਬਲਯੂ. ਡੀ. ਦਾ ਉਵਰਸੀਅਰ ਸੀ। ਅਣਥਕ ਤੇ ਡੀਊਟੀ ਦਾ ਪੱਕਾ। ਮੀਂਹ ਹੋਵੇ ਜਾਂ ਝੱਖੜ

ਉਹ ਵੇਲੇ ਨਾਲ ਜ਼ਰੂਰ ਕੰਮ ਉਤੇ ਪਹੁੰਚ ਜਾਂਦਾ । ਕੰਮ ਵਿਚ ਢਿਲ ਪੈਂਦੀ ਤੱਕ, ਉਸ ਦਾ ਲਹੂ ਉਬਲਣ ਲਗ ਪੈਂਦਾ । ਠੇਕੇਦਾਰਾਂ ਦੇ ਆਦਮੀਆਂ ਦੇ ਪਸੀਨੇ ਛੁਟ ਜਾਂਦੇ । ਤੇ ਸੜਦੀ ਦੁਪਹਿਰ ਵਿਚ ਸਿਕੰਦਰ ਲਾਲ ਦੋ ਦੋ ਚਾਰ ਚਾਰ ਮੀਲ ਉਤੇ ਲਗੀ ਕਰਵ ਨੂੰ ਆਪ ਜਾਕੇ ਚੈਕ ਕਰਦਾ । ਉਹ ਜਾਣਦਾ ਸੀ ਗੌਰਮਿੰਟ ਏਸੇ ਹੀ ਗਲ ਦੀ ਉਸ ਨੂੰ ਏਡੀ ਵਡੀ ਤਨਖਾਹ ਦੇਂਦੀ ਹੈ ।

ਠੇਕੇਦਾਰਾਂ ਦੇ ਮੁਣਸ਼ੀ ਬੇਅੰਤ ਸਿੰਘ ਨੇ ਕਪੜੇ ਦੀ ਸੁਰਾਹੀ ਵਿਚੋਂ ਪਾਣੀ ਦਾ ਗਿਲਾਸ ਭਰ, ਸਤਿਕਾਰ ਨਾਲ ਕਿਹਾ, "ਰਾਏ ਸਾਹਿਬ ਪਾਣੀ ਪੀ ਲਓ, ਲੂਹੰਦੀਆਂ ਦੁਪਹਿਰਾਂ ਵਿਚ ਆਏ ਹੋ । ਕੰਮ ਹੁੰਦੇ ਹੀ ਰਹਿੰਦੇ ਹਨ।"

ਬੇਅੰਤ ਸਿੰਘ ਦੀ ਗੱਲ ਸੁਣ ਸਿਕੰਦਰ ਲਾਲ ਨੇ ਘੂਰੀ ਪਾ ਕੇ ਉਸ ਨੂੰ ਸਿਰ ਤੋਂ ਲੈ ਕੇ ਪੈਰਾਂ ਤਕ ਵੇਖਿਆ......। ਉਸ ਦੀਆਂ ਗੁੱਸੇ ਨਾਲ ਭਰੀਆ ਅਖਾਂ ਕਹਿ ਰਹੀਆਂ ਸਨ "ਉਏ ਭਾਈ ਜੀ ਤੈਨੂੰ ਜੁਰਤ ਕਿਸ ਤਰ੍ਹਾਂ ਪਈ, ਪਾਣੀ ਪੁੱਛਣ ਦੀ । ਜਾਂ ਜਾਕੇ ਪਾਣੀ ਪੀ ਤੈਨੂੰ ਬਹੁਤ ਪਿਆਸ ਲਗਦੀ ਹੈ। ਵਡਾ ਜਵਾਨ ਬਣਿਆ ਫਿਰਦਾ ਹੈ । .....ਪਾਣੀ ਪੀ ਲਓ ਕੰਮ ਤਾਂ ਹੁੰਦੇ ਹੀ ਰਹਿੰਦੇ ਨੇ । ਮੈਨੂੰ ਉਪਦੇਸ਼ ਕਰਨ ਆਇਆ ਏ ਕਲ੍ਹ ਦਾ ਛੋਕਰਾ ।"

ਠੇਕੇਦਾਰ ਦੇ ਆਦਮੀ ਹੀ ਨਹੀਂ, ਉਸ ਦਾ ਸਟਾਫ ਵੀ ਜਾਣਦਾ ਸੀ ਕਿ ਕੰਮ ਉਤੇ ਖਲੋਤਾ ਸਾਹਿਬ, ਪਾਣੀ ਤਾਂ ਕੂਜਾ ਕਿਸੇ ਨਾਲ ਵਾਫਰ ਗਲ ਨਹੀਂ ਕਰਦਾ । ਤੇ ਮਾੜੇ ਜਿਹੇ ਨੁਕਸ ਕਰਕੇ ਠੇਕੇਦਾਰਾਂ ਦੇ ਪਸੀਨੇ ਕਢ ਦੇਂਦਾ ਹੈ । ਉਹਨਾਂ ਦੀਆਂ ਪੇਮੈਂਟਾਂ ਰੁਕ ਜਾਂਦੀਆਂ ਹਨ । ਕੋਈ ਜਮਿਆਂ ਨਹੀਂ ਇਸ ਦੀ ਵਾਹੀ ਲੀਕ ਮੇਟਣ ਵਾਲਾ। ਕਿਸੇ ਵੀ ਆਦਮੀ ਨੂੰ ਜੁਰਤ ਨਹੀਂ ਪੈ ਸਕਦੀ ਜੋ ਇਸ ਨਾਲ ਗਲ ਕਰੇ । ਪਤਾ ਨਹੀਂ ਅਜ ਬੇਅੰਤ ਸਿੰਘ ਵਿਚ ਕਿਥੋਂ ਜੁਰਤ ਆ ਗਈ ਸੀ ।

"ਉਏ ਐਵੇਂ ਇਸ ਦਾ ਦਿਮਾਗ ਖਰਾਬ ਹੈ । ਭਜਾ ਹੀ ਫਿਰਦਾ ਹੈ ਦਿਨੇ ਰਾਤੀਂ ਸੁਦਾਈਆਂ ਵਾਂਗ । ਕਦੇ ਸਟੋਰ ਚੈਕ ਕਰ, ਕਦੇ ਚੌਕੀਦਾਰਾਂ ਨੂੰ ਸੁਤਿਆਂ ਜਾ ਫੜਦਾ ਹੈ । ਇਹ ਕੰਮ ਤਾਂ ਸਜਨਾ ਚਲਦੇ ਰਹਿੰਦੇ ਨੇ । ਪਰ ਇਹ ਤਾਂ ਸਮਝਦਾ ਹੈ ਕਿ ਮੈਂ ਹੀ ਅਸਮਾਨ ਸਿਰ ਉਤੇ ਚੁਕ ਰਖਿਆ ਹੈ ।

ਦੋਸਤਾ ਏਨੀ ਪਰਹੇਜ਼ਗਾਰੀ ਕਿਸ ਕੰਮ, ਪਈ ਕਿਸੇ ਹਥੋਂ ਪਾਣੀ ਲੈ ਕੇ ਨਹੀਂ ਪੀਣਾ । ਆਦਮੀ, ਇਸ ਨੂੰ ਪੁਛੇ ਜੇ ਠੇਕੇਦਾਰਾਂ ਦੇ ਆਦਮੀ ਕੋਲੋਂ ਪਾਣੀ ਦਾ ਗਲਾਸ ਪੀ ਹੀ ਲੈਂਦੇ ਤਾਂ ਕੋਈ ਆਫਤ ਆ ਚਲੀ ਸੀ । ...............

ਨਾ ਇਸ ਨੇ ਆਪ ਕੁਝ ਖਟਣਾ ਹੈ, ਨਾ ਕਿਸੇ ਹੋਰ ਨੂੰ ਚਾਰ ਪੈਸੇ ਬਨਾਉਣ ਦੇਣੇ ਨੇ । ਜਿਵੇਂ ਇਸ ਦੇ ਘਰੋਂ ਕੁਝ ਜਾਂਦਾ ਹੈ । ਉਦੇ ਕਰ ਲੈਣ ਦੇ ਇਸ ਨੂੰ ਮਨ ਆਈਆਂ ਫਿਰ ਕਿਹੜੀਆਂ ਕਲਗੀਆਂ ਲਗ ਚਲੀਆਂ ਸੂ ।

"ਰਾਏ ਸਾਹਿਬ ਜੀ ਘੜੀ ਛਾਂਵੇਂ ਹੋ ਜਾਓ, ਕੰਮ ਪਿਆ ਹੁੰਦਾ ਹੈ । ਜੇ ਸਾਡਾ ਲਿਆਂਦਾ ਪਾਣੀ ਪਸੰਦ ਨਹੀਂ ਤਾਂ ਆਪਣੇ ਖਲਾਸੀ ਕੋਲੋਂ ਮੰਗਵਾ ਲਓ"......ਬੇਅੰਤ ਸਿੰਘ ਨੇ ਗਲਾਂ ਕਰਕੇ ਆਦਮੀਆਂ ਵਿਚੋਂ ਨਿਕਲ ਜ਼ਰਾ ਅਗੇ ਹੋ ਕੇ ਫਿਰ ਕਿਹਾ ।

"ਬੇਅੰਤ ਸਿਆਂ ਆਦਮੀ ਸਰਕਾਰੀ ਕੰਮ ਲਈ ਹੈ, ਮੈਨੂੰ ਪਾਣੀ ਪਿਆਉਣ ਲਈ ਨਹੀਂ । ਤੂੰ ਮੇਰਾ ਫਿਕਰ ਨਾ ਕਰ । ਜਦ ਇਨਸਪੈਕਸ਼ਨ ਹੁੰਦੀ ਏ ਤਕੇ ਨਹੀਂਊ ਛਾਂ ਵਿਚ ਖਲੋਣ ਵਾਲਿਆਂ ਦੇ ਹਾਲ। ਡਰ ਨਾਲ ਤਰੇਲੀਆਂ ਆਉਂਦੀਆ ਨੇ ਜਵਾਨਾਂ ਨੂੰ । ਤੇ ਉਸ ਵੇਲੇ ਮੇਰਾ ਰੰਗ ਚਮਕ ਉਠਦਾ ਏ । ਕਾਕਾ ਇਹ ਦੇਹ ਕੰਮ ਕਰਨ ਵਾਸਤੇ ਹੈ, ਇਸ ਨੂੰ ਪਾਲ ਕੇ ਕਿਤੇ ਬਲੀ ਨਹੀਂ ਦੇਣੀ ।.....ਉਏ ਮੈਂ ਕਿਸੇ ਦੇ ਅਗੇ ਪਿਛੇ ਨਹੀਂ ਭੌਂਦਾ । ਨਾ ਹੀ ਐਵੇਂ ਉਠ ਉਠ ਸਲਾਮਾਂ ਕਰਦਾ ਹਾਂ । ਮੇਰਾ ਕੀਤਾ ਕੰਮ ਮੇਰੀ ਸਲਾਮ ਹੈ, ਜਿਸ ਉੱਤੇ ਆਪਣੀ ਚਰਬੀ ਲਗਾਉਂਦਾ ਫਿਰਦਾ ਹਾਂ । ਪੁਤਰਾ ਤੂੰ ਜਵਾਨ ਮੁੰਡਾ ਹੈ । ਕੁਝ ਕਰਕੇ ਵਿਖਾਓ । ਗੌਰਮਿੰਟ ਸਾਡੀ ਅਸੀਂ ਗੌਰਮਿੰਟ ਦੇ । ਉਏ ਸਰਕਾਰ ਨਾਲ ਧੋਖਾ ਕਰਕੇ ਆਪਣੇ ਆਪ ਨਾਲ ਧਰੋ ਕਰਨਾ ਹੈ ।

ਉਧਰ ਸਿਕੰਦਰ ਲਾਲ ਦੀ ਮਾਂ ਤੇ ਉਸ ਦੀ ਪਤਨੀ ਦਬੀ ਜ਼ਬਾਨ ਨਾਲ ਸ਼ਿਕਵੇ ਕਰਦੀਆਂ, ਪਈ ਘਰ ਦਾ ਗੁਜ਼ਾਰਾ ਨਹੀਂ ਹੁੰਦਾ, ਬੱਚੇ ਜਵਾਨ ਹੋ ਗਏ ਨੇ .........।

"ਦੇਖ ਮਾਂ ਮੇਰਾ ਘਰ ਠੀਕ ਠਾਕ ਹੈ । ਚਿੰਤਾ ਨਾ ਕਰ, ਕੁੱਤੇ ਧਰੂ ਕੇ ਇਸ ਨੂੰ ਨਹੀਂ ਲੈ ਚਲੇ । ਜੋ ਵੀਨਾਂ ਦੇ ਭਾਗਾਂ ਵਿਚ ਹੋਵੇਗਾ ਲੈ ਜਾਵੇਗੀ । ਕੁੜੀ ਫਸਟ ਡਵੀਜਨ ਬੀ. ਏ. ਹੈ ਬਾਕੀ ਬੱਚੇ ਵੀ ਇਸ ਨਾਲੋਂ ਘੱਟ ਨਹੀਂ । ਇਹ ਸਭ ਨੇਕ ਕਮਾਈ ਦਾ ਪ੍ਰਤਾਪ ਹੈ ਮਾਂ । ਜੇ ਇਕ ਨਲਾਇਕ ਨਿਕਲ ਆਉਂਦਾ, ਮੇਰੀਆਂ ਬਣੀਆਂ ਕੋਠੀਆਂ ਕਾਰਾਂ ਸਵਾਹ ਕਰਕੇ ਰਖ ਦੇਂਦਾ । ਇਹ ਚਾਰੇ ਬੱਚੇ ਮੇਰੀਆਂ ਕੋਠੀਆਂ ਨੇ ।

ਵੀਨਾ ਲਈ ਮੁੰਡਾ ਵੇਖ ਆਇਆ ਹਾਂ । ਚੰਗਾ ਹੀ ਲਗਦਾ ਹੈ । ਦਿਲੀ ਵਡੇ ਦਫਤਰ ਵਿਚ ਸਟੈਨੋ ਲਗਾ ਹੋਇਆ ਹੈ । ਚਲੋ ਦੋਵੇਂ ਜੀਅ ਨੌਕਰੀ ਕਰਕੇ ਸੌਖੀ ਰੋਟੀ ਖਾਣਗੇ । ਮਾਂ ਤੂੰ ਚਿੰਤਾ ਨਾ ਕਰਿਆ ਕਰ ।"

ਵੀਨਾਂ ਦਾ ਵਿਆਹ ਹੋ ਗਿਆ । ਤੁਰਨ ਲਗਿਆਂ ਸਿਕੰਦਰ ਲਾਲ ਨੇ ਗਲੇਡੂ ਭਰ ਵੀਨਾਂ ਨੂੰ ਕਿਹਾ, ਧੀ ਰਾਣੀ ਤੇਰਾ ਡੈਡੀ ਅਣਖ ਤੇ ਇਜਤ ਤੋਂ ਬਿਨਾਂ ਹੋਰ ਕੁਝ ਨਾ ਦੇ ਸਕਿਆ । ਇਹ ਦੋਵੇਂ ਜ਼ੇਵਰ ਸੰਭਾਲ ਕੇ ਰਖੀਂ ਦੁਨੀਆਂ ਤੇਰੇ ਪੈਰ ਚੁੰਮੇਗੀ ।

ਵੀਨਾਂ ਦਿਲ੍ਹੀ ਆ ਗਈ ਤੇ ਉਸ ਨੇ ਸੁਣ ਰਖਿਆ ਸੀ ਕਿ ਉਸ ਦੇ ਸਹੁਰੇ ਕੋਠੀ ਵਿਚ ਰਹਿੰਦੇ ਹਨ । ਪਰ ਪਹਿਲੀ ਰਾਤੀਂ ਵੀਨਾਂ ਦਾ ਮੰਜਾ ਤੰਗ ਜਿਹੇ ਕਮਰੇ ਵਿਚ ਵਛਾਇਆ ਗਿਆ । ਉਸ ਨੂੰ ਪਤਾ ਲਗ ਗਿਆ ਸੀ ਕਿ ਸਹੁਰਾ ਪਰਿਵਾਰ ਪਿਓ ਦੀ ਮਾਸੀ ਦੀ ਧੀ. ਦੀ ਕੋਠੀ ਦੇ ਆਊਟ ਹਾਊਸ ਵਿਚ ਰਹਿੰਦੇ ਹਨ । ਮਾਸੀ ਦੀ ਧੀ ਕਰਾਇਆ ਠੋਕ ਕੇ ਲੈਂਦੀ ਤੇ ਸਮਝਦੀ ਹੈ ਕਿ ਉਹਨਾਂ ਉਤੇ ਅਜੇ ਵੀ ਅਹਿਸਾਨ ਕਰ ਰਹੀ ਹੈ ।

ਇਹ ਤੱਕ ਵੀਨਾਂ ਦੇ ਮਥੇ ਉਤੇ ਵਟ ਨਾ ਪਿਆ । ਉਹ ਤਾਂ ਬਹਾਦਰ ਪਿਓ ਦੀ ਬਹਾਦਰ ਧੀ ਸੀ, ਜਿਹੜੀ ਹਰ ਔਕੜ ਗਾ ਗਾ ਕੇ ਕਟ ਸਕਦੀ ਸੀ । ਭਾਰਤੀ ਕੁੜੀ ਨੂੰ ਚੰਗੇ ਮਰਦ ਤੋਂ ਬਿਨਾਂ ਹੋਰ ਕੀ ਲੋੜ ਹੁੰਦੀ ਹੈ ?

ਮਾਸੀ ਦੀ ਧੀ ਯਾਨੀ ਕੋਠੀ ਦੀ ਮਾਲਕਿਨ ਅਕਸਰ ਵੀਨਾਂ ਕੋਲ ਆ ਬੈਠਦੀ ਤੇ ਗਲਾਂ ਕਰਦੀ, 'ਵੀਨਾਂ ਰਾਣੀ ਦਿਲ੍ਹੀ ਵਿਚ ਇਸ ਤਰ੍ਹਾਂ ਦੀ ਅਕਾਮੋਡੇਸ਼ਨ ਵੀ ਕਿਸੇ ਨਸੀਬਾਂ ਵਾਲੇ ਨੂੰ ਹੀ ਮਿਲਦੀ ਹੈ । ਮੇਰਾ ਜਗਦੀਸ਼ ਛਬੀਆਂ ਵਰ੍ਹਿਆਂ ਦਾ ਹੋ ਚਲਿਆ ਹੈ । ਸਾਊ ਮੁੰਡਾ ਧੀਆਂ ਜਿਹਾ ਪੁਤਰ, ਕਿਸੇ ਵਲ ਅੱਖ ਉਚੀ ਕਰਕੇ ਨਹੀਂ ਤਕਦਾ । ਆਖਦਾ ਹੈ ਕਿ ਝਾਈ ਜੀ ਪਹਿਲਾਂ ਫੈਕਟਰੀ ਲਾ ਲਵਾਂ ਫਿਰ ਵਿਆਹ ਕਰਾਵਾਂਗਾ । ਵੀਨਾਂ ਰਾਣੀ ਕਦੇ ਸਾਡੇ ਅੰਦਰ ਵੀ ਆਇਆ ਕਰ, ਹਰ ਹਫਤੇ ਨਵੀਂ ਤਸਵੀਰ ਖਿਚਵਾਉਂਦਾ ਹੈ । ਬੜਾ ਮਿਲਾਪੜਾ ਮੁੰਡਾ ਹੈ ।"

"ਹਾਂ ਭਰਜਾਈ ਜੀ ਜਗਦੀਸ਼ ਭਾਅ ਜੀ ਬਹੁਤ ਚੰਗੇ ਸੁਭਾ ਦੇ ਹਨ । ਅਸੀ ਉਹਨਾਂ ਨਾਲ ਕਈ ਵਾਰ ਚੰਗੇ ਚੰਗੇ ਹੋਟਲਾਂ ਵਿਚ ਗਏ । ਸੋਨਾ ਹੋਟਲ ਵਿਚ ਗਏ, ਪਹਿਲਾ ਗਰਮ ਚਸ਼ਮੇ ਵਿਚ ਨਾਤੇ, ਫਿਰ ਉਥੇ ਹੀ ਰਾਤ ਕਟੀ । ਆਖਦਾ ਸੀ ਆਪਣੇ ਵਿਆਹ ਉਤੇ ਤੁਹਾਨੂੰ ਕਿਸੇ ਹਿਲ ਸਟੇਸ਼ਨ ਉਤੇ ਲੈ ਜਾਵਾਂਗਾ ਕੋਲ ਬੈਠੀ ਵੀਨਾ ਦੀ ਨਨਾਣ ਨੇ ਆਪਣੇ ਕਟੇ ਹੋਏ ਵਾਲ ਸਿਧੇ ਕਰਦਿਆਂ ਕਿਹਾ ।"

ਵੀਨਾਂ ਦੀ ਨਨਾਣ ਬੀ. ਏ. ਵਿਚੋਂ ਤਿੰਨ ਵਾਰੀ ਫੇਲ ਹੋ ਚੁਕੀ ਸੀ ਤੇ ਆਪਣੇ ਆਪ ਨੂੰ ਦੋਵੇਂ ਮਾਵਾਂ ਧੀਆਂ ਬੜੀਆਂ ਐਡਵਾਂਸ ਸਮਝਦੀਆਂ । ਤੇ ਅਕਸਰ ਪਿਕਚਰਾਂ ਤੇ ਡਾਂਸ ਦੀਆਂ ਗਲਾਂ ਕਰਦੀਆਂ ।

ਵੀਨਾਂ ਦੀ ਸੱਸ ਨੇ ਕੋਲ ਬੈਠੀ ਮਾਸੀ ਦੀ ਧੀ ਵਲ ਮੂੰਹ ਕਰਦਿਆਂ ਕਿਹਾ, "ਦੇਖ ਜਨਕ ਰਾਣੀ, ਸਾਡੀ ਵੀਨਾ ਰਾਣੀ ਕਿਡੀ ਕਰਮਾਂ ਵਾਲੀ ਹੈ । ਜਿਸ ਨੂੰ ਏਡਾ ਵਡਾ ਘਰ ਮਿਲਿਆ ਹੈ । ਪਰ ਇਸ ਦੇ ਪਿਓ ਨੇ ਸਾਡਾ ਮੁਲ ਨਹੀਂ ਉ ਪਾਇਆ । ਸੁਣਿਆ ਸੀ ਵਡਾ ਅਫਸਰ ਲਗਾ ਹੈ ਪਰ ਕਰਤੂਤ ਬਾਬੂ ਜਿਨੀ ਵੀ ਨਹੀਂ ਨਿਕਲੀ......

ਹਾਂ ਤਾਈ ਜੀ ਤੁਸੀ ਠੀਕ ਕਹਿੰਦੇ ਹੋ । ਮੇਰੇ ਪਿਤਾ ਜੀ ਗਰੀਬ ਆਦਮੀ ਹਨ । ਉਹ ਤੁਹਾਡੀ ਖਾਤਰ ਨਹੀਂ ਕਰ ਸਕੇ । ਤੇ ਨਾਲ ਹੀ ਵੀਨਾ ਨੇ ਅੰਦਰ ਪਏ ਪੁਰਾਣੇ ਜਿਹੇ ਸੋਫੇ ਵਲ ਤਕਿਆ ਜਿਸ ਨੂੰ ਦੋ ਇਟਾਂ ਦੇ ਕੇ ਖੜਾ ਕੀਤਾ ਹੋਇਆ ਸੀ ।

"ਸਾਡੇ ਮੁੰਡੇ ਨੇ ਆਈ. ਸੀ. ਐਸ ਦਾ ਇਮਤਿਹਾਨ

ਦੇਣਾ ਸੀ, ਪਰ ਤੇਰੇ ਪਿਓ ਦੇ ਜ਼ੋਰ ਦੇਣ ਤੇ ਅਸਾਂ ਵਿਆਹ ਮਨ ਲਿਆ।"

"ਠੀਕ ਹੈ ਭਾਈ ਜੀ। ਚੰਗਾ ਹੁੰਦਾ ਜੇ ਇਹ ਆਈ. ਸੀ. ਐਸ. ਦਾ ਇਮਤਿਹਾਨ ਦੇਂਦੇ। ਪਰ ਇਨਾਂ ਦੀ ਡਰਾਫਟਿੰਗ ਵਿਚੋਂ ਮੈਨੂੰ ਗਲਤੀਆਂ ਕਢਣੀਆਂ ਪੈਂਦੀਆਂ ਨੇ। ਮਾਰਜਨ ਤੇ ਥਰਡ ਡਵੀਜ਼ਨ ਬੀ. ਏ.। ਰਬ ਦਾ ਸ਼ੁਕਰ ਹੈ ਸਟੈਨੋ ਲਗ ਗਏ ਨੇ। "ਪਰ ਹੈ ਮੁੰਡਾ ਕਿਸਮਤ ਦਾ ਧਨੀ ਵੀਨਾਂ ਰਾਣੀ ਸੋਹਣੀ ਵਹੁਟੀ ਮਿਲ ਗਈ ਸੂ। ਮਾਸੀ ਦੀ ਧੀ ਨੇ ਜ਼ਰਾ ਚਾਂਬਲ ਕੇ ਕਿਹਾ।

"ਜਨਕ ਰਾਣੀ, ਸੋਹਣੀ ਹੁੰਦੀ ਜਾਂ ਕੋਹਜੀ ਏਥੇ ਤਾਂ ਰੋਟੀਆਂ ਹੀ ਪਕਾਉਣੀਆ ਸਨ। ਹਛਾ ਵੇਖੀਏ ਸਾਡੇ ਜਗਦੀਸ਼ ਦੀ ਕਿਸਮਤ ਕਿਥੇ ਪੈਂਦੀ ਹੈ।" ਮਾਸੀ ਦੀ ਧੀ ਨੇ ਵੀਨਾ ਦੀ ਸੁੰਦਰਤਾ ਤੱਕ ਹੋਕਾ ਭਰਦਿਆਂ ਕਿਹਾ।

ਵੀਨਾਂ ਕੋਈ ਜਵਾਬ ਨਹੀ ਸੀ ਦੇਣਾ ਚਾਹੁੰਦੀ ਤੇ ਉਹ ਜਾਣਦੀ ਸੀ ਇਨ੍ਹਾਂ ਗਲਾਂ ਦੀ ਤੈਹ ਵਿਚ ਕੀ ਹੈ। ਕਦੇ ਕਦੇ ਉਸ ਨੂੰ ਦਾਦੀ ਦੀ ਗਲ ਚੇਤੇ ਆ ਜਾਂਦੀ "ਕੁੜੀਆਂ ਅਤੇ ਸੜਕਾਂ ਪਿਸਣ ਲਈ ਹੁੰਦੀਆਂ ਨੇ।"

ਇਹ ਗਲ ਯਾਦ ਕਰ ਵੀਨਾ ਮੁਸਕਰਾਈ, ਤੇ ਦਿਲ ਵਿਚ ਕਿਹਾ, ਦਾਦੀ ਮਾਂ ਮੈਂ ਸੜਕ ਨਹੀਂ, ਆਤਮਕ ਬਲ ਵਾਲੀ ਕੁੜੀ ਹਾਂ।......ਨਾ ਮੈਂ ਜਨਕ ਰਾਣੀ ਦੇ ਮੁੰਡੇ ਦੀ ਖੇਡ ਬਣ ਸਕਦੀ ਹਾਂ, ਨਾਂ ਆਪਣੀ ਨਨਾਣ ਵਾਂਗ ਉਸ ਨਾਲ ਬਾਹਰ ਰਾਤਾਂ ਗੁਜ਼ਾਰ ਸਕਦੀ ਹਾਂ। ਮੈਂ ਧੀ ਹਾਂ, ਪਤਨੀ ਹਾਂ ਤੇ ਕੁਝ ਮਹੀਨਿਆਂ ਬਾਦ ਮਾਂ ਬਣਨ ਵਾਲੀ ਹਾਂ। ਨਿਰ ਜਿੰਦ ਸੜਕ ਨਹੀਂ।

ਵੀਨਾ ਦੇ ਘਰ ਮੁੰਡਾ ਜੰਮਿਆ। ਮਾਸੀ ਦੀ ਧੀ ਸੱੜ ਕੇ ਸੁਆਹ ਹੋ ਗਈ। ਉਸ ਦਾ ਜੀਆ ਕਰਦਾ ਸੀ, ਵੀਨਾਂ ਨੂੰ ਕੋਠੀਓ ਬਾਹਰ ਕਢ ਦੇਵੇ।......ਉਸ ਦੇ ਪੁਤਰ ਜਗਦੀਸ਼ ਦਾ ਅਜੇ ਤਕ ਵਿਆਹ ਨਹੀਂ ਸੀ ਹੋਇਆ, ਤੇ ਵੀਨਾਂ ਪੁਤਰ ਵਾਲੀ ਬਣ ਗਈ ਸੀ।

ਵੀਨਾ ਸਮਝਦੀ, ਇਕ ਨਹੀਂ ਉਸ ਦੇ ਹੁਣ ਦੋ ਸਾਥੀ ਹੋ ਗਏ ਹਨ। ਉਸ ਵਿਚ ਤੀਹਰੀਆਂ ਸ਼ਕਤੀਆ ਆ ਗਈਆਂ ਹਨ।

ਮੁੰਡੇ ਜੰਮਣ ਉਤੇ ਬੜੀਆਂ ਖੁਸ਼ੀਆਂ ਹੋਈਆਂ ਤੇ ਸਿਕੰਦਰ ਲਾਲ ਇਸ ਗੁਸ਼ੀ ਨੂੰ ਗੰਭੀਰਤਾਂ ਨਾਲ ਮਾਨਣਾ ਚਾਹੁੰਦਾ ਸੀ।

ਵੀਨਾਂ ਦੇ ਸਹੁਰਿਆਂ ਇਕ ਵਡੀ ਪਾਰਟੀ ਦਾ ਇੰਤਜ਼ਾਮ ਕੀਤਾ। ਸਿਕੰਦਰ ਲਾਲ ਪਰਿਵਾਰ ਸਮੇਤ ਆਇਆ ਸੀ। ਵੀਨਾਂ ਬੜੇ ਚਾਵਾਂ ਨਾਲ ਬਹੁਤ ਸਾਰੇ ਮਹਿਮਾਨਾਂ ਨੂੰ ਸਰਵ ਕਰ ਰਹੀ ਸੀ। ਅਜ ਉਸ ਦੇ ਰੂਪ ਦੀ ਭਾਲ ਨਹੀਂ ਸੀ ਝਲੀ ਜਾਂਦੀ। ਜਦ ਉਹ ਸਬਜ਼ੀ ਵਾਲਾ ਡੂੰਗਾ ਲੈਕੇ ਅੰਦਰ ਗਈ ਤਾਂ ਜਗਦੀਸ਼ ਨੇ ਉਸ ਦੀ ਬਾਂਹ ਫੜ ਕੇ ਕਿਹਾ, "ਪਾਤਸ਼ਾਹੋ ਸਾਨੂੰ ਕਦ ਤਕ ਤੜਫਾਓਗੇ...... ਸਾਡੇ ਵਲ ਤਕਦੇ ਹੀ ਨਹੀਂ......"

ਵੀਨਾ ਨੇ ਖਬੇ ਹਥ ਦੀ ਜ਼ੋਰ ਨਾਲ ਚੁਪੇੜ ਮਾਰੀ ਤੇ ਨਾਲ ਹੀ ਸਬਜ਼ੀ ਵਾਲਾ ਡੂੰਗਾ ਜਗਦੀਸ਼ ਉਤੇ ਜਾ ਪਿਆ ਸਾਰੀ ਕੋਠੀ ਵਿਚ ਸਨਾਟਾ ਛਾ ਗਿਆ। ਜਨਕ ਰਾਣੀ ਭਜੀ ਭਜੀ ਅੰਦਰ ਆਈ ਤੇ ਆਉਂਦੀ ਨੇ ਵੀਨਾਂ ਨੂੰ ਬਾਂਹ ਤੋਂ ਫੜ ਧਕਾ ਦੇਂਦਿਆਂ ਕਿਹਾ, ਮੈਂ ਇਸ ਖਾਨਗੀ ਨੂੰ ਕਈਆਂ ਮਹੀਨਿਆਂ ਤੋਂ ਜਾਣਦੀ ਹਾਂ। ਪਹਿਲਾਂ ਮਾਲ ਖਾਂਦੀ ਰਹੀ, ਅਜ ਚੁਪੇੜ ਮਾਰ ਪਿਓ ਸਾਹਮਣੇ ਸੱਚੀ ਹੋਣ ਲਗੀ ਸੀ। ਫੜਾ ਸਾਡਾ ਮੁੰਡਾ ਤੇ ਚਲਦੀ ਹੋ ਏਥੋਂ......

ਸਿਕੰਦਰ ਲਾਲ ਅਥਰੂ ਡੋਲਦਾ ਮੁੰਡੇ ਸਮੇਤ ਧੀ ਨੂੰ ਘਰ ਲੈ ਆਇਆ।

ਵੀਨਾਂ ਦੇ ਅੰਦਰ ਇਕ ਲਾਵਾ ਉਠ ਰਿਹਾ ਸੀ ਤੇ ਉਹ ਸੋਚਦੀ ਮੈਂ ਭਾਰਤੀ ਕੁੜੀ ਹਾਂ ਸੜਕ ਨਹੀਂ।

ਹੁਣ ਵੀਨਾ ਕਿਸੇ ਕਾਲਜ ਦੀ ਪ੍ਰੋਫੈਸਰ ਹੈ। ਉਸ ਨੂੰ ਕਦੇ ਸੁਹਰੇ ਜਾਣ ਦਾ ਖਿਆਲ ਨਹੀਂ ਆਇਆ। ਮੁੰਡਾ ਐਨਜੀਨੀਅਰ ਬਣ ਗਿਆ ਹੈ। ਦੋਵੇਂ ਮਾਂ ਪੁਤਰ ਸੜਕ ਉਤੇ ਗਲਾਂ ਕਰਦੇ ਜਾ ਰਹੇ ਨੇ। ਵੀਨਾ ਦਾ ਮੁੰਡਾ ਕੋਈ ਦਫਤਰ ਦੀ ਗਲ ਸੁਨਾ ਰਿਹਾ ਹੈ। ਵੀਨਾ ਆਪਣੇ ਜਵਾਨ ਪੁਤਰ ਦੇ ਮੋਢੇ ਉਤੇ ਹਥ ਰਖ ਕਹਿ ਰਹੀ ਹੈ। ਦੇਖ ਬਬੂ ਮਾੜੀ ਮਾੜੀ ਗਲ ਤੋਂ ਅਣਖ ਨਹੀਂ ਗਵਾਈ ਦੀ। ਅਸੀ ਆਦਮੀ ਹਾਂ ਆਦਮੀ। ਪਥਰ ਨਹੀਂ, ਜਿਧਰ ਕਿਸੇ ਦਾ ਜੀਆ ਕੀਤਾ ਰੇੜ੍ਹ ਦਿਤਾ। ●

# ਦੇਖਾ ਹੀ ਪਰਵਾਨ

—ਪ੍ਰੀਤਮ ਸਿੰਘ ਕਵੀ

ਅੱਜ ਮੇਰੀਆਂ ਮਨ-ਅੱਖਾਂ ਵਿਚ ਉਹ ਲਾਮਿਸਾਲ ਤੇ ਮਨਮੋਹਣਾ ਦ੍ਰਿਸ਼ ਬਾਰ ਬਾਰ ਉਭਰ ਰਿਹਾ ਹੈ ਜਿਸ ਨੂੰ ਤੱਕਿਆਂ ਦੋ ਸਾਲ ਹੋ ਗਏ ਹਨ: ਅਪਾਰ ਜਲ-ਭੰਡਾਰ ਦਾ ਘੋੜਨੁਮੀ ਸ਼ਕਲ ਵਿਚ ਇਕਦਮ ਹਿਠਾਹਾਂ ਡਿੱਗੀ ਜਾਣਾ ਤੇ ਹੇਠੋਂ ਉਪਰ ਕੇਵਲ ਧੁੰਧ ਦੇ ਬੱਦਲਾਂ ਦਾ ਉਠ-ਉਠ ਹਵਾ ਦੇ ਵਹਾਉ ਨਾਲ, ਕਦੇ ਸੱਜੇ ਕਦੇ ਖੱਬੇ, ਇਕ ਸਲ੍ਹਾਬ ਜਿਹੀ ਦਾ ਛਿੜਕਾਉ ਕੀਤੀ ਜਾਣਾ। ਇਕ ਸਾਰ—ਇਕ ਰਸ—ਇਕ ਸੁਰ ਸਾਰੇ ਦਾ ਸਾਰਾ ਦਰਿਆ ਜਿਵੇਂ ਸਮੁੰਦਰੀ ਗਰਾੜ ਵਿਚ ਡਿਗ ਆਪਣਾ ਆਪ ਗੁਆ ਰਿਹਾ ਹੋਵੇ! ਜਾਂ, ਕਿਸੇ ਪੌਰਾਣਿਕ ਹਵਨ-ਕੁੰਡ ਵਿਚ, ਮੰਤਰਾਂ ਦਾ ਬੱਝਾ ਪਾਣੀ ਬੇਵਸਾ ਆ-ਆ ਖਤਮ ਹੋ ਰਿਹਾ ਹੋਵੇ! ਪਾਰਲਾ ਕੰਡਾ ਨਜ਼ਰੋਂ ਓਝਲ-ਓਝਲ ਪਰ ਇਸ ਇਕ ਸੌ ਬਾਹਠ ਫੁੱਟਾਂ ਦੀ ਡੂੰਘਾਈ ਵਿਚ ਵਹਿੰਦੇ ਪਾਣੀ ਦਾ ਵਿਸਮਾਦ ਸੰਗੀਤ ਕਿਸੇ ਕਲਪਣਾ ਲੋਕ ਵਿਚ ਲੈ ਜਾਂਦਾ ਹੈ।



ਲੇਖਕ

ਇਤਬਾਰ ਨਹੀਂ ਸੀ ਆਉਂਦਾ ਕਿ ਕਦੇ ਏਥੇ ਆਇਆ ਬੰਦਾ ਰੱਜ ਕੇ, ਜੀ ਭਰਕੇ ਵਾਪਸ ਜਾ ਸਕਦਾ ਹੋਵੇ। ਦਰਿਆ ਦੇ ਦੋਨੋਂ ਕਿਨਾਰਿਆਂ ਤੇ ਹਰਿਆਲ੍ਹੀ ਵੀ ਓੜਕਾਂ ਦੀ। ਮਨੁਖ ਨੇ ਆਪਣੀ ਸੂਝ-ਸਮਝ ਨਾਲ ਅਤੇ ਕੁਦਰਤ ਨੇ ਅਪਣੀ ਉਦਾਰਤਾ ਨਾਲ ਇਸ ਜਗਹ ਨੂੰ ਏਨਾ ਰਮਣੀਕ, ਏਨਾ ਅਮੀਰ ਅਤੇ ਏਨਾ ਸੁੰਦਰ ਬਣਾ ਛੱਡਿਆ ਹੈ ਕਿ ਭੁੱਖ ਤਾਂ ਲਹਿੰਦੀ ਹੀ ਨਹੀਂ।

ਅਮਰੀਕਾ ਅਤੇ ਕੈਨੇਡਾ ਨੂੰ ਵਖਰਿਆਉਂਦੇ ਨਿਆਗਰਾ ਦਰਿਆ ਦੇ ਜਦੋਂ ਇਸ ਝਰਨੇ ਦੀ, ਕੈਨੇਡੀਅਨ ਕੰਢੇ ਦੀ ਨੁੱਕਰੇ ਖੜਾ ਅਰੱਜ ਅੱਖੀਆਂ ਨਾਲ ਇਸ ਨਜ਼ਾਰੇ ਨੂੰ ਮਾਣ ਰਿਹਾ ਸਾਂ ਤਾਂ ਅਚਾਨਕ ਮੇਰੇ ਮਨ ਵਿਚ ਕੁਝ ਸੁੱਤਾ ਸੁੱਤਾ ਜਾਗ ਪਿਆ ਅਤੇ ਮੈਂ ਇੰਜ ਕੈਨੇਡਾ ਦੇ ਨਿਆਗਰਾ ਫਾਲ ਤੇ ਪਹੁੰਚਣ ਤੇ ਹੈਰਾਨ ਹੋ ਗਿਆ......ਮੰਤਰ ਮੁਗਧ ਹੋ ਗਿਆ।

ਗੱਲ ਇਹ ਸੀ ਕਿ ਰਾਜਸਥਾਨ ਬਾਰਡਰ ਦੇ ਨਜ਼ਦੀਕ ਪੈਂਦੇ ਪੰਜਾਬ ਵਿਚਲੇ ਆਪਣੇ ਪਿੰਡ ਪੰਜਾਵੇ, ਜਦੋਂ ਏਥੋਂ ਦੀ ਝੁਲਸ-ਝੁਲਸ ਧਰਦੀ ਗਰਮੀ ਤੋਂ ਡਰਦਿਆਂ ਮੈਂ ਕਚ-ਪਕੇ ਰਿਹਾਇਸ਼ੀ ਮਕਾਨ ਉਸਾਰੇ ਤਾਂ ਸੁੰਦਰਤਾ ਦਾ ਅਹਿਸਾਸ ਕਰਵਾਂਦੇ ਰਹਿਣ ਦੀ ਗ਼ਰਜ਼ ਨਾਲ ਕੁਝ ਤਸਵੀਰਾਂ ਜੜਾਕੇ ਮੁਨਾਸਬ ਥਾਈਂ ਸਜਾ ਦਿਤੀਆਂ। ਉਹਨਾਂ ਵਿਚ ਇਕ ਤਸਵੀਰ ਏਸੇ ਦ੍ਰਿਸ਼ ਦੀ ਸੀ। ਜਦੋਂ ਕਦੇ ਆਕੇ ਬਿਸਤਰ ਤੇ ਪਿਆ, ਉਸ ਸਾਹਮਣੀ ਤਸਵੀਰ ਨੂੰ ਤਕਦਾ, ਉਸ ਮਨੋਹਰ ਮਨਜ਼ਰ ਨੂੰ ਹਕੀਕਤ ਵਿਚ ਵੇਖਣ ਲਈ ਤਨ ਮਨ ਵਿਲਕ ਉਠਦਾ......ਪਰ ਉੱਕਾ ਪਤਾ ਨਹੀਂ ਸੀ ਕਿ ਇਹ ਨਜ਼ਾਰਾ ਨਿਆਗਰਾ ਫਾਲ ਦਾ ਹੈ ਤੇ ਇਕ ਦਿਨ ਮੈਂ ਇੰਜ ਅਪਣੇ ਸੁਪਨੇ ਨੂੰ ਸਾਕਾਰ ਹੁੰਦਾ ਵੇਖ ਲੈਣਾ ਹੈ।

ਸਤਿਗੁਰੂ ਜਗਜੀਤ ਸਿੰਘ ਜੀ ਨਾਲ ਪੰਦਰਾਂ ਜਣਿਆਂ ਦਾ ਨਾਮਧਾਰੀ ਗਰੁਪ ਕੈਨੇਡਾ ਦੇ 18-20 ਦਿਨਾਂ ਦੇ ਭਰਮਣ ਤੇ ਆਇਆ ਤਾਂ ਓਂਟੇਰੀਓ ਪ੍ਰਾਂਤ ਦੇ ਸ਼ਹਿਰ ਟੋਰਾਂਟੋ ਦੇ ਨਾਮਧਾਰੀਆਂ ਦੀ ਬੇਨਤੀ ਤੇ ਪੰਜ-ਸੱਤ ਦਿਨਾਂ ਦਾ ਠਹਿਰਾਉ ਟੋਰਾਂਟੋ ਲਈ ਪਰਵਾਨ ਹੋ ਗਿਆ।

ਏਥੋਂ ਦੇ ਸੱਜਣਾਂ ਨੇ ਆਪਣੇ ਗੁਆਂਢ ਦੇ ਸੁਅਰਗ ਉਤੇ ਝਾਤੀ ਪੁਆਣ ਲਈ ਸਤਿਗੁਰੂ ਜੀ ਨੂੰ ਰਜ਼ਾਮੰਦ ਕਰ ਲਿਆ। ਅਗਲੇ ਦਿਨ ਕਹਿਓ ਨੇ: 'ਚਲੋ ਕਵੀ ਜੀ, ਅੱਜ ਤੁਹਾਨੂੰ ਕੁਦਰਤ ਦੀ ਗੋਦ ਵਿਚ ਲੈ ਚੱਲੀਏ।"

ਟੋਰਾਂਟੋ ਤੋਂ ਕੋਈ ਡੇਢ ਸੌ ਮੀਲ ਦਾ ਫ਼ਾਸਲਾ, ਕਾਰਾਂ ਨੂੰ ਉਡਾਂਦਿਆਂ ਪਲਾਂ ਚ ਮੁਕਾ ਲਿਆ ਤੇ ਜਦੋਂ ਅਸੀਂ ਨਿਆਗਰਾ ਫਾਲ ਦੀ ਜੂਹ ਵਿਚ ਪਹੁੰਚੇ, ਸਾਡੇ ਲਈ ਮਨੋਰਮ ਦ੍ਰਿਸ਼ਾਂ

ਦੀ ਇਕ ਬਸਾਤ ਵਿਛੀ ਪਈ ਸੀ । ਵਿਸ਼ਾਲ ਕਾਰ ਪਾਰਕਾਂ ਵਿਚ ਰੰਗ ਸੁਰੰਗੀਆਂ ਹਜ਼ਾਰਾਂ ਗੱਡੀਆਂ ! ਲੋਕਾਂ ਦੇ ਝੁੰਡਾਂ ਦੇ ਝੁੰਡ ! ਕੋਈ ਜਲ-ਝਰਨਾ ਵੇਖ ਰਿਹਾ ਹੈ, ਕੋਈ ਆਈਸ ਕਰੀਮ ਨਾਲ ਤੌਂਾਂ ਲਾਹ ਲਿਆ ਹੈ. ਕਿਸੇ ਨਮਕੀਨ ਵਸਤਾਂ ਦੀ ਠੂੰਗਾ ਠਾਂਗੀ ਜਾਰੀ ਰਖੀ ਹੋਈ ਹੈ, ਵਿਰਲੀ ਵਿਰਲੀ ਥਾਵੇਂ ਪ੍ਰੇਮੀ ਜੋੜੇ ਛਾਵੇਂ ਲੱਤਾਂ ਪਸਾਰੀ ਪਏ, ਇਕ ਚੁੱਪ, ਇਕ ਸ਼ੋਰ । ਸਾਡੀ ਟੋਲੀ, ਭਾਵੇਂ ਅਸੀਂ ਦੋਹੀਂ ਜਾਂ ਚੋਹੀਂ ਥਾਈਂ ਹੋਈਏ, ਬਦੋ ਬਦੀ ਇਕ ਹੋਰ ਨਿਆਗਰਾ ਦਿਲਚਸਪੀ ਬਣ ਜਾਂਦੀ । ਨਾਮਧਾਰੀ ਕਾਟ ਦੇ ਸਫੈਦ ਬਸਤਰ ਦਰਸ਼ਕਾਂ ਨੂੰ ਖਿਚਣੋਂ ਨ ਰਹਿੰਦੇ ।......ਇਕ ਕਾਲੀ ਸੁੰਦਰਤਾ ਪਾਸੋਂ ਰਿਹਾ ਨ ਗਿਆ, ਉਸ ਆਪਣੇ ਪਤੀ ਦੁਆਰਾ ਬੇਨਤੀ ਘੱਲੀ ਕਿ ਉਹ ਸਾਡੇ ਵਿਚਾਲੇ ਖਲੋਕੇ ਫੋਟੋ ਲੁਹਾਣੀ ਚਾਹੁੰਦੀ ਹੈ । ਦੋ ਗੋਰੀਆਂ ਵੀ ਨ ਰਹਿ ਸਕੀਆਂ । ਕੈਮਰਾ ਤਾਂ ਲਗਭਗ ਹਰ ਦਰਸ਼ਕ ਦੇ ਹਥ ਵਿਚ ਜਾਪਿਆ, ਜਿਹੜਾ ਪਲ ਕਿਸੇ ਨੇ ਪਕੜਨਾ ਚਾਹਿਆ 'ਕਲਿੱਕ' ਹੋ ਗਈ ।

ਅਦਭੁਤ ਸੁੰਦਰਤਾ ਦਾ ਚਸ਼ਮਾ, ਨਿਆਗਰਾ ਹਾਰਸ ਸ਼ੂ ਫਾਲ, ਮੁਖ ਝਰਨਾ ਹੈ ਜੋ ਦਰਸ਼ਕਾਂ ਲਈ ਡਾਢਾ ਆਕਰਸ਼ਣ ਰਖਦਾ ਹੈ । ਹਾਰਸ ਸ਼ੂ ਫਾਲ ਏਸ ਕਰਕੇ ਨਾਮ ਹੈ ਕਿ ਇਸ ਫਾਲ-ਝਰਨੇ-ਦੀ ਬਣਤਰ ਘੋੜੇ ਦੇ ਸੁੰਮ ਵਰਗੀ ਹੈ । ਪਰ ਪਾਰਲੇ ਕੰਢੇ ਕੁਝ ਫਰਲਾਂਗ ਹਟਵੇਂ ਅਮਰੀਕਨ ਫਾਲਜ਼ ਵੀ ਹਨ—ਕਿਉਂਕਿ ਉਥੇ ਪਾਣੀ ਅਮਰੀਕਾ ਦੀ ਸੀਮਾ ਅੰਦਰੋਂ ਹੋਕੇ ਡਿਗਦਾ ਹੈ, ਇਸ ਲਈ ਇਹਨਾਂ ਨੂੰ ਅਮਰੀਕਨ ਫਾਲਜ਼ ਕਿਹਾਂ ਜਾਂਦਾ ਹੈ । ਅਮਰੀਕਨ ਫਾਲਜ਼ ਸਿੱਧੇ ਸਪਾਟ ਤੇ ਗਿਣਤੀ ਵਿਚ ਦੋ ਹਨ ।

ਆਖਰ ਏਨੀ ਦਿਲਚਸਪੀ ਇਸ ਜਗਹ ਲਈ ਕਿਉਂ ?

ਇਹ ਨਿਆਗਰਾ ਦਾ ਝਰਨਾ ਤਾਂ ਕੁਦਰਤ ਦੀ ਬਖ਼ਸ਼ਸ਼ ਹੈ, ਪਰ ਮਨੁਖ ਨੇ ਵੀ ਏਥੇ ਡਾਢੀ ਲਿਆਕਤ, ਮਿਹਨਤ ਤੇ ਸਰਮਾਏ ਦੀ ਥਾਤੀ ਖੋਲ੍ਹ ਰਖੀ ਹੈ । ਨਿਆਗਰਾ ਦਰਿਆ ਦੀ ਕੁਲ ਲੰਬਾਈ 35 ਮੀਲ ਹੈ । ਇਸ ਦੇ ਸੱਜੇ ਪਾਸੇ ਨਿਆਗਰਾ ਦੀ ਨਿਕਾਸ-ਝੀਲ ਐਰੇ ਹੈ ਤੇ ਖੱਬੇ ਪਾਸੇ ਇਸਦੇ ਵਿਲੀਨ ਹੋਣ ਦੀ ਥਾਂ ਝੀਲ ਓਂਟੇਰੀਓ ਹੈ । ਪਿਛੋਂ ਸਪਾਟ ਆਉਂਦਾ ਅਉਂਦਾ ਦਰਿਆ ਹਾਰਸ ਸ਼ੂ ਫਾਲ ਤੇ ਨਿਢਾਲ ਢਹਿ ਪੈਂਦਾ ਹੈ ਤੇ ਦਰਿਆ ਦਾ ਅਗਲਾ ਹਿਸਾ 162 ਫੁਟ ਹੇਠ ਜਾਕੇ ਵਹਿਣੇ ਪੈਂਦਾ ਹੈ । ਅਸਮਾਨੋਂ ਉਡਦਿਆਂ ਇਹ ਡਿੰਗਪੜਿੰਗੇ ਦਸਤੇ ਵਾਲੇ ਛਣਕਣੇ ਵਾਂਗ ਜਾਪੇ ਜਾਂ ਜਿਵੇਂ ਬੁੱਢੇ ਮਹਿਰੇ ਦੀ ਟੇਡ-ਮੇਢ ਰਖੜੀ ਵਹਿੰਗੀ ਨੀਲਮਣੀ ਦੀ ਬਣੀ ਹੋਵੇ, ਦੋਹੀਂ ਪਾਸੀਂ ਸੁਧ-ਨਿਰਮਲ ਜਲ ਝੀਲਾਂ ਦੇ ਛਾਬੇ ! ਨਿਆਗਰਾ ਦੇ ਪੈਂਤੀ ਮੀਲੇ ਵਹਿਣ ਵਿਚ ਦੋ ਕੁ ਜਜ਼ੀਰੇ ਵੀ ਸੰਘਣੀ ਹਰਿਆਲੀ ਕਾਰਨ ਨਜ਼ਰਾਂ ਖਿਚਦੇ ਮਨ ਵਿਆਕੁਲ ਕਰਦੇ ਹਨ !

ਕੈਨੇਡਾ ਸਰਕਾਰ ਨੇ ਇਸ ਦ੍ਰਿਸ਼ ਨੂੰ ਅਤੇ ਕੈਨੇਡਾ-ਅਮਰੀਕਾ ਸੀਮਾ ਨੂੰ ਆਮ ਲੋਕਾਂ ਵਾਸਤੇ ਦਰਸ਼ਨ ਅਤੇ ਦੋਸਤੀ ਯੋਗ ਬਣਾਨ ਲਈ 1887 ਵਿਚ ਇਕ ਕਮਿਸ਼ਨ ਸਥਾਪਤ ਕੀਤਾ : ਨਿਆਗਰਾ ਪਾਰਕਸ ਕਮਿਸ਼ਨ । ਇਸ ਦੇ ਮਨੋਰਥ ਦੀਆਂ 9 ਮੱਦਾਂ ਦਾ ਤੱਤ ਇਹ ਹੈ : ਤਾਰੀਖ਼ੀ ਤੇ ਪੁਰਾਤਨ ਵਸਤਾਂ ਦੀ ਸੰਭਾਲ ; ਮੌਜ ਮੇਲਾ, ਖਾਣ-ਪੀਣ ਤੇ ਪਾਰਕਿੰਗ ਨੂੰ ਉਨਤ ਕਰਨਾਂ ਤੇ ਖੂਬਸੂਰਤ ਰਖਣਾ ; ਲੋਕਾਂ ਨੂੰ ਹਰ ਪਾਸਿਓਂ ਨਿਆਗਰਾ ਫਾਲ ਨੂੰ ਮਾਨਣ ਯੋਗ ਬਣਾਨਾ ਅਤੇ ਤਾਲੀਮੀ ਸਹੂਲਤਾਂ ਪੈਦਾ ਕਰਨੀਆਂ ; ਬਾਗਬਾਨੀ, ਭੂ-ਗਰਭ ਵਿਗਿਆਨ, ਸਿਖਿਆ ਤੇ ਸਹੂਲਤਾਂ ; ਕੁਦਰਤ ਦੀ ਤਾਰੀਖ, ਨਿਆਗਰਾ ਸੀਮਾ ਦੀ ਸੁਰੱਖਿਆ, ਦਰਸ਼ਕਾਂ ਦੇ ਅਨੁਭਵ ਤੋਂ ਨਵੇਂ ਤਰੀਕੇ ਤੇ ਸਾਧਨ ਪੈਦਾ ਕਰਨੇ ਨਿਆਗਰਾ ਪਾਰਕਾਂ ਨੂੰ ਹੋਰ ਉਨਤ ਕਰਨ ਲਈ ।......ਅਤੇ ਇਹ ਮਨੋਰਥ ਸਫਲਤਾ ਨਾਲ ਪ੍ਰਾਪਤ ਕੀਤੇ ਜਾ ਰਹੇ ਹਨ ।

ਪਹਿਲੇ ਪਹਿਲ ਪਾਰਕਿੰਗ ਲਈ ਇਸ ਕਮਿਸ਼ਨ ਨੇ 154 ਏਕੜ ਅਪਣੇ ਕਬਜ਼ੇ ਵਿਚ ਲਏ ਅਤੇ ਅੱਜ 3000 ਏਕੜ ਇਸ ਦੇ ਅਧੀਨ ਹਨ । ਝੀਲ ਐਰੇ ਤੋਂ ਓਂਟੇਰੀਓ ਝੀਲ ਤਕ ਸਾਰੀ ਜਗਹ ਹੀ ਇੰਨੀ ਸੂਝ, ਲਗਨ ਤੇ ਖਰਚ ਨਾਲ ਤਿਆਰ ਹੋਈ ਮਨੁਖੀ ਹੁਸਨ ਦਾ ਪ੍ਰਗਟਾਵਾ ਕਰਦੀ ਹੈ ਕਿ ਤੁਲਸੀ ਦੀ ਤੁਕ ਵਾਂਗ 'ਗਿਰਾ ਅਨੈਨ ਨੈਨ ਨਹੀਂ ਬਾਨੀ' (ਜ਼ਬਾਨ ਨੂੰ ਅੱਖਾਂ ਨਹੀਂ, ਅੱਖਾਂ ਨੂੰ ਜ਼ਬਾਨ ਨਹੀਂ—ਠੀਕ ਤਰਾਂ ਕੌਣ ਬਿਆਨ ਕਰੇ !)

ਇਹ ਸਥਾਨ ਜਿਥੇ ਖੁਲੇ ਮੌਸਮ ਵਿਚ ਦੋ ਲਖ ਦੇ ਕਰੀਬ ਦਰਸ਼ਕ ਰੋਜ਼ਾਨਾ ਮਨ ਅਤੇ ਅੱਖਾਂ ਦਾ ਸੁਖ ਲੁੱਟਣ ਜਾਂਦੇ ਹਨ, ਉਹ ਹੈ ਜਿਥੇ ਡੇਢ ਸੌ ਸਾਲ ਪਹਿਲਾਂ ਅਮਰੀਕਨਾਂ ਅਤੇ ਕੈਨੇਡੀਅਨਾਂ ਨੇ ਕਬਜ਼ੇ ਦੀ ਭਾਵਨਾ ਨਾਲ ਖੂਨ ਦੀਆਂ ਨਦੀਆਂ ਵਹਾਈਆਂ । ਇਕ ਝੀਲ ਤੋਂ ਦੂਜੀ ਝੀਲ ਤਕ ਏਥੇ ਹੀ ਪੁਰਾਣੇ ਇੰਡੀਅਨ ਭਾਰਬਰਦਾਰੀ ਕਰਦੇ ਸਨ ।

ਤੇ ਇਹੋ ਥਾਂ ਹੈ ਜਿਥੇ ਹੁਣ ਦੋਜਤੀ ਦੇ ਜਥੇ ਹੀ ਸੀਮਾ ਸੁੱਰਖਿਆ ਦਾ ਕੰਮ ਕਰਦੇ ਹਨ।

ਨਿਆਗਰਾ ਪਾਰਕ ਕਮਿਸ਼ਨ ਨੇ ਫੋਰਟ ਐਰੇ ਤੋਂ ਨਿਆਗਰਾ ਦੇ ਓਂਟੈਰੀਓ ਝੀਲ ਪਰਵੇਸ਼ ਤਕ ਦਾ 35 ਮੀਲਾਂ ਵਿਚ ਗੂੜ੍ਹੇ ਹਰਿਆਲੇ ਰੁੱਖਾਂ ਦੀ ਓਟ ਵਿਚ ਸੜਕਾਂ ਵਿਛਾ ਰਖੀਆਂ ਹਨ, ਜੋ ਇਕ ਪਾਸੇ ਤਾਂ ਦਰਿਆ ਦੇ ਕਿਨਾਰੇ ਕਿਨਾਰੇ ਬਾ-ਕਾਰ ਘੁੰਮਣ ਫਿਰਨ ਦੀਆਂ ਸਹੂਲਤਾਂ ਦਿੰਦੀਆਂ ਦੂਜੇ ਪਾਸੇ ਇਹੋ ਵਖ ਵਖ ਦਿਲਚਸਪੀਆਂ ਦੇ ਕੇਂਦਰ, ਪਾਰਕਾਂ ਵਿਚ ਜਾ-ਜਾ ਮੁਕਦੀਆਂ ਹਨ।

ਇਸ ਅਨੂਪਮ ਦ੍ਰਿਸ਼ ਨੂੰ ਹਿਰਦੇ ਵਿਚ ਉਤਾਰਨ. ਠੁੱਲ੍ਹੇ ਸ਼ਬਦਾਂ ਵਿਚ ਇਹ ਸਭ ਕੁਝ ਅੱਖਾਂ ਰਾਹ ਡੀਕ ਲੈਣ ਵਿਚ ਤੁਹਾਡੀ ਮਦਦ ਕਰਦੇ ਹਨ : ਹੈਲੀਕਾਪਟਰ, ਟਿਕਟ ਲਓ ਤੇ 15-20 ਮਿੰਟ ਵਿਚ ਝੀਲ ਤੋਂ ਝੀਲ ਤਕ ਉਡੋ ਝਰਨੇ ਦਾ ਪੰਛੀ-ਵੇਖਣ ਕਰੋ, ਦੁਆਲੇ ਦੇ ਪਾਰਕਾਂ ਨੂੰ ਉਡਦੀ ਨਜ਼ਰੇ ਵੇਖੋ ; ਸਪੇਨੀ ਰੋਪ-ਕਾਰ ਤੇ ਸਵਾਰ ਹੋਵੋ, ਸਹਿਜੇ ਸਹਿਜੇ ਦਰਿਆ ਦੇ ਵਹਿਣ ਉਤਦੀ ਗੁਜ਼ਰੋ, ਹੇਠਾਂ ਘੁੰਮਰਾਂ, ਜਲ-ਭੰਵਰਾਂ ਦੀ ਅਠਖੇਲੀਆਂ ਤਕੋ, ਸਾਹਮਣੇ ਨਿਆਗਰਾ ਹਾਰਸ ਸ਼ੂ ਫਾਲ ਤੇ ਇਕ ਬਾਹੀ ਤੇ ਅਮਰੀਕਨ ਫਾਲਾਂ ਦਾ ਅਨੰਦ ਮਾਣਦੇ ਜਾਓ ; 'ਮੇਡ ਆਫ ਦੀ ਮਿਸਟ' (ਧੁੰਦ ਕੁੜੀ) ਅਧੂਰੀ ਛੱਤ ਵਾਲੀਆਂ ਬੇੜੀਆਂ ਤੇ ਸਵਾਰ ਹੋਵੋ ਅਤੇ ਪਾਣੀ ਨੂੰ ਚੀਰਦੇ ਫਾਲ ਦੇ ਉਸ ਘੇਰੇ ਵਿਚ ਪਹੁੰਚ ਜਾਓ ਜਿਥੇ ਬੇਥਾਹ ਪਾਣੀ 162 ਫੁਟਾਂ ਦੀ ਉਚਾਈ ਤੋਂ ਡਿਗ ਰਿਹਾ ਹੈ। ਤੁਸੀਂ ਭਾਵੇਂ ਪਾਣੀ ਦੀ ਮਾਰ ਹੇਠ ਨਹੀਂ ਜਾ ਸਕਦੇ ਪਰ ਉਸ ਪਣਿਆਲੀ-ਧੁੰਦ ਵਿਚ ਜ਼ਰੂਰ ਗੁਆਚ ਸਕਦੇ ਹੋ ਜਿਥੋਂ ਅੱਗੇ ਪਿਛੇ ਕੁਝ ਵੀ ਨਜ਼ਰ ਨਹੀਂ ਪੈਂਦਾ (ਬੇੜੀਆਂ ਵਾਲੇ ਤੁਹਾਨੂੰ ਬਰਸਾਤੀਆਂ ਪੁਆਕੇ ਯਾਤਰਾ ਸ਼ੁਰੂ ਕਰਦੇ ਹਨ) ; ਵਿਕਟੋਰੀਆ ਪਾਰਕ ਦ੍ਰਿਸ਼-ਗਡੀ, ਇਹ ਖੁਲ੍ਹੀ ਛੱਤੇ, ਹੋਲੀ ਹੋਲੀ ਚਲ ਦਿਆਂ ਝਰਨੇ, ਡਫਰਿਨ ਜਜ਼ੀਰੇ, ਪਾਰਕ ਗ੍ਰੀਨ ਹਾਊਸ, ਟੇਬਲ ਰਾਕ ਹਾਊਸ, ਮਨੋਰਮ ਸੁਰੰਗਾਂ ਤੇ ਵਿਕਟੋਰੀਆ ਪਾਰਕ ਰੈਸਟੋਰੈਂਟ ਆਦਿ ਵੇਖਣ-ਯੋਗ ਥਾਵਾਂ ਦਾ ਸੈਰ ਕਰਵਾਂਦਿਆਂ ਨਿਹਾਲ ਕਰ ਦੇਵੇਗੀ ; ਇਹ ਵੀ ਪ੍ਰਬੰਧ ਕੀਤਾ ਗਿਆ ਹੈ ਕਿ ਦਰਸ਼ਕ ਨੂੰ ਐਲੀਵੇਟਰ ਦੁਆਰਾ 152 ਫੁਟ ਕਾਟਵੀਂ ਚਟਾਨ ਚੋਂ ਹੇਠਾਂ ਉਤਾਰਕੇ ਜਿਥੇ ਬੇਓੜਕਾ ਗੜਗੜਾਂਦਾ ਪਾਣੀ ਬੇਤਹਾਸ਼ਾ ਡਿਗ ਰਿਹਾ ਹੈ ਉਸਦੇ ਅਸਲੋਂ ਕੋਲ ਲੈਜਾਕੇ ਵਿਖਾਇਆ ਜਾਵੇ। ਸੁਰੰਗ ਵਿਚ ਤੁਸੀ ਪੂਰੇ ਬਚਾਓ ਨਾਲ ਇਹ ਅਜਿਹੇ ਦ੍ਰਿਸ਼ ਵੇਖ ਸਕਦੇ ਹੋ ; ਫਾਲਾਂ ਨੂੰ ਵਖ ਵਖ ਕੋਣਾਂ ਤੋਂ ਤਕਣ ਲਈ ਉਚੇਰੀਆਂ ਚਟਾਨਾਂ ਉਤੇ ਢਲਵਾਨੋਂ ਉਤਾਂਹ ਨੂੰ ਚੁੱਕਦੀਆਂ ਉਪਰੋਂ ਖੁਲ੍ਹੀਆਂ ਗਡੀਆਂ ਤੁਹਾਡੀ ਮਦਦ ਕਰਦੀਆਂ ਹਨ। ਏਥੇ ਇਕ ਸਾਈਕਲਨ ਨਾਂ ਦਾ ਤਲ ਤੋਂ 800 ਫੁਟ ਉਚੇ ਖੰਭੇ ਤੇ ਉਸਰਿਆ ਘੁੰਮਣ-ਹਾਰ ਹੋਟਲ ਹੈ ਜਿਸ ਵਿਚ ਇਕੋ ਵੇਲੇ 300 ਜਣੇ ਚਾਹ-ਰੋਟੀ ਨਾਲ ਭੁਖ ਤ੍ਰੇਹ ਮਿਟਾ ਸਕਦੇ ਹਨ ਤੇ ਨਾਲ ਹੀ ਇਕ ਘੰਟੇ ਦੇ ਸਮੇਂ ਅੰਦਰ ਨਿਆਗਰਾ ਫਾਲਾਂ ਦੇ ਆਲੇ ਦੁਆਲੇ ਦੀ ਸੁੰਦਰਤਾ ਨਿਹਾਰ ਸਕਦਾ ਹੈ। 800 ਫੁਟ ਉੱਚਾ ਜਾਣ ਲਈ ਹੇਠੋਂ ਉਪਰ ਲਿਜਾਂਦੀ ਲਿਫਟ ਵੀ ਸ਼ੀਸ਼ੇ ਦੀ ਦੀਵਾਰ ਵਾਲੀ ਹੈ ਤਾਕਿ ਤੁਸੀਂ ਉਚੇ ਉਠਦਿਆਂ ਝਰਨਿਆਂ ਦੀ ਬਹੁਪੱਖੀ ਖ਼ੂਬਸੂਰਤੀ ਨੂੰ ਅੰਦਰ ਵਸਾਈ ਜਾਓ।

ਇਹ ਸਾਧਨ ਤਾਂ ਉਸ ਦ੍ਰਿਸ਼ ਨੂੰ ਮਾਣਨ ਦੇ ਹਨ ਪਰ ਇਸ ਜਗ੍ਹਾ ਦੀ ਰੌਣਕ, ਦਿਲਚਸਪੀ ਅਤੇ ਮਨੋਹਰਤਾ ਨੂੰ ਵਧਾਣ ਲਈ ਹੋਰ ਵੀ ਬਹੁਤ ਕੁਝ ਕੀਤਾ ਗਿਆ ਹੈ :

**ਫੋਰਡ ਜਾਰਜ**—1812-14 ਦੀ ਤਾਰੀਖੀ ਲੜਾਈ ਦੇ ਚਿੰਨ੍ਹ ਵਜੋਂ ਇਸ ਨੂੰ ਜਿਉਂ-ਕੀ-ਤਿਉਂ ਹਾਲਤ ਵਿਚ ਰਖਿਆ ਗਿਆ ਹੈ। ਇਹ ਨਿਆਗਰਾ ਪਾਰਕ-ਸੜਕ ਦੇ ਦੱਖਣੀ ਸਿਖਰ ਉਤੇ ਹੈ, ਦੁਰਲਭ ਵਸਤਾਂ ਦਾ ਇਕ ਤਕੜਾ ਸੰਗ੍ਰਹਿ ਵਖਾਂਦਾ ਏਥੇ ਇਕ ਮਿਊਜ਼ੀਅਮ ਵੀ ਹੈ।

**ਮੈਕਫਾਰ ਲੈਂਡ ਹਾਊਸ** ਜਿਥੇ ਵਖ ਵਖ ਕਮਰਿਆਂ ਵਿਚ 1800 ਦੇ ਲਾਗੇ ਚਾਗੇ ਦੀਆਂ ਯਾਦਾਂ ਨੂੰ ਸੰਜੋਇਆ ਹੈ : ਲੋਕ, ਰਿਵਾਜ, ਸਾਧਨ, ਵਿਵਧਤਾ।

**ਕੁਈਨਸਟਰ ਹਾਈਟ ਪਾਰਕਸ** ਉਹ ਥਾਂ ਹੈ ਜਿਥੇ ਅਮਰੀਕਨਾਂ ਤੇ ਬਰਤਾਨਵੀ ਫੌਜਾਂ ਨੇ ਕੈਨੇਡਾ ਦੀ ਕਿਸਮਤ ਦਾ ਫੈਸਲਾ ਕੀਤਾ। ਮੈਦਾਨਿ ਜੰਗ ਦਾ ਇਹ ਸਥਾਨ ਅੱਜ ਪਰਵਾਰਕ ਪਾਰਕ ਅਤੇ ਸੁਖ ਲੈਣ ਦੀ ਅਨੂਪਮ ਥਾਂ ਹੈ। ਏਥੇ ਹੀ ਇਕ ਉਚ ਮੀਨਾਰੀ ਯਾਦਗਾਰ ਹੈ ਜੋ ਪਿਛਲੇ ਸੰਬੰਧਾਂ ਦੀ ਕਹਾਣੀ ਸੁਣਾਂਦੀ ਹੈ।

ਅਜਿਹੇ ਵੇਰਵਿਆਂ ਦੀ ਫਹਿਰਿਸਤ ਲੰਮੀ ਹੈ ਉਸ ਨੂੰ ਨਾ ਛੇੜਦਿਆਂ ਇਹ ਦੱਸਣਾ ਹੀ ਕਾਫ਼ੀ ਹੈ ਕਿ ਇਹਨਾਂ ਪਾਰਕਾਂ ਨੂੰ ਸਿੱਖਿਆ ਦੇ ਸਾਧਨਾਂ ਵਲੋਂ ਵੀ ਵਿਕਸਤ ਕੀਤਾ ਗਿਆ। ਇਥੇ ਦੁਨੀਆਂ ਵਿਚ ਅਪਣੀ ਕਿਸਮ ਦਾ ਇਕ ਬਹੁਮੁੱਲਾ ਬਾਗਬਾਨੀ ਸਕੂਲ ਵੀ ਹੈ। ਜਿਥੇ ਵਿਦਿਆਰਥੀ ਫੁਲਾਂ-ਬੂਟਿਆਂ ਵਿਚ ਆਉਂਦੇ, ਸਿੱਖਦੇ ਅਤੇ ਮਾਸਟਰ ਬਣਕੇ ਨਿਕਲਦੇ ਹਨ। ਬਾਗਬਾਨੀ ਦਾ ਇਕ ਹੋਰ ਕਮਾਲ ਹੈ ਫੁੱਲ-ਘੜੀ, ਜਿਸਦੀਆਂ ਮਿੰਟਾਂ-ਸਕਿੰਟਾਂ ਅਤੇ ਘੰਟਿਆਂ ਵਾਲੀਆਂ ਸੂਈਆਂ ਦਾ ਵਜ਼ਨ 750 ਪਾਉਂਡ ਹੈ ਤੇ ਜਿਸ ਵਿਚ 24000 ਗ਼ਲੀਚਾ-ਬੂਟੀਆਂ ਬੀਜ ਕੇ ਲਾਲ ਅੰਕ ਅਤੇ ਹਰੀ ਜ਼ਮੀਨ ਦਿਖਾਏ ਗਏ ਹਨ। ਇਸ ਘੜੀ ਨੂੰ ਨਿਆਗਰਾ ਦਾ ਪਾਣੀ ਹੀ ਚਾਬੀ ਦਿੰਦਾ ਰਹਿੰਦਾ ਹੈ।

ਕਿਹੜੀ ਕਿਹੜੀ ਗੱਲ ਦੱਸਾਂ, ਨਿਆਗਰਾ ਪਾਰਕ ਕਮਿਸ਼ਨ ਨੇ ਸੈਲਾਨੀਆਂ, ਸੁੰਦਰਤਾ ਪ੍ਰੇਮੀਆਂ ਤੇ ਦਿਲ ਬਹਿਲਾਵੇ ਦੇ ਸ਼ੌਕੀਆਂ ਲਈ ਅਨੇਕਾਂ ਰੈਸਟੋਰੈਂਟ, ਫੈਸ਼ਨ ਦੁਕਾਨਾਂ, ਗੋਲਫ, ਟੈਨਿਸ ਆਦਿ ਖੇਡ ਮੈਦਾਨਾਂ ਅਤੇ ਦਿਲਚਸਪੀਆਂ ਦੇ ਕੇਂਦਰ ਖੋਲ੍ਹ ਰਖੇ ਹਨ ਕਿ ਬੰਦਾ ਥਾਂ ਪਰ ਥਾਂ ਦਾਦ ਦੇਣ ਤੇ ਮਜਬੂਰ ਹੁੰਦਾ ਹੈ। ਕਲਪਣਾ ਕਰੋ ਜੰਗਲੀ ਪਾਰਕਾਂ ਦੀ ਜਿਨ੍ਹਾਂ ਵਿਚਦੀ ਸੜਕਾਂ ਤਾਂ ਗੁਜ਼ਰਦੀਆਂ ਹੀ ਹਨ, ਰੁੱਖਾਂ ਵਿਚ ਰੰਗ ਬਰੰਗੇ ਬਿਜਲੀ-ਬਲਬ ਲਗਾ ਕੇ ਰਾਤ ਦੇ ਭਿਆਨਕ ਅਨ੍ਹੇਰੇ ਨੂੰ ਸੁਪਨ-ਲੋਕੀ ਖ਼ੂਬਸੂਰਤੀ ਵਿਚ ਬਦਲ ਦਿਤਾ ਗਿਆ ਹੈ। ਜੇ ਤੁਸੀਂ ਨਿਆਗਰਾ ਪਾਰਕਾਂ ਨੂੰ ਤਕਦੇ ਮਾਣਦੇ ਸਰੀਰਕ ਪਖੋਂ ਥੱਕ ਜਾਂਦੇ ਹੋ ਤਾਂ ਰਾਤ ਨੂੰ ਜਗਮਗਾਂਦੀਆਂ ਝਾੜੀਆਂ ਵਿਚ ਡੱਠੇ ਬੈਂਚਾਂ ਉਪਰ ਸਾਥੀ ਨਾਲ ਬੈਠਕੇ ਇਕਾਂਤ ਸੁਖ ਪ੍ਰਾਪਤ ਕਰ ਸਕਦੇ ਹੋ।

ਸਿਆਲ ਆਇਆਂ ਇਹ ਸਭ ਕੁਝ ਸੌਂ ਜਾਂਦਾ ਹੈ। ਨਿਆਗਰਾ ਦਾ ਪਾਣੀ ਆਰਾਮ ਕਰਦਾ ਹੈ। ਕੁਦਰਤ ਦੀ ਜਾਦੂ-ਛੜੀ ਨਾਲ ਕਰਾਮਾਤ ਹੋ ਜਾਂਦੀ ਹੈ, ਅੱਖੜ, ਚੰਚਲ, ਬੇਪਰਵਾਹ ਨਿਆਗਰਾ ਜਲ ਵਗਦਿਆਂ ਵਗਦਿਆਂ ਇਕਦਮ ਸੁੰਨ ਹੋ ਜਾਂਦਾ ਹੈ। ਵਹਿਣ ਜੰਮ ਜਾਂਦੇ ਹਨ। ਉਚਾਈ ਤੋਂ ਨਿਵਾਣ ਵਲ ਡਿਗਦਾ ਪਾਣੀ ਓਥੇ ਹੀ ਬੁਤ ਬਣ ਖਲੋ ਜਾਂਦਾ ਹੈ। ਰੁੱਖਾਂ, ਬਿਰਖਾਂ, ਗਲੀ-ਬਜ਼ਾਰਾਂ, ਗੱਲ ਕੀ ਹਰ ਸ਼ੈ ਨੂੰ ਬਰਫ਼ ਦੀ ਚੱਦਰ ਢਕ ਲੈਂਦੀ ਹੈ। ਅਜਿਹੇ ਮੌਸਮ ਵਿਚ ਵੀ ਕੁਦਰਤ ਪ੍ਰੇਮੀ ਅਪਣੇ ਨਿਆਗਰਾ ਨੂੰ ਵੇਖਣ ਆ ਹੀ ਨਿਕਲਦੇ ਹਨ। ਆਫ਼ਰੀਨ ਨਿਆਗਰਾ ਪਾਰਕਸ ਕਮਿਸ਼ਨ ਦੇ ਉਹ ਜਿਵੇਂ ਗਰਮੀਆਂ ਵਿਚ ਰਾਤਾਂ ਨੂੰ ਹਰੇ-ਨੀਲੇ, ਲਾਲ-ਪੀਲੇ ਬਿਜਲੀ-ਲੈਂਪਾਂ ਨਾਲ ਸੁਹਣੇ ਝਰਨਿਆਂ ਤੇ ਰੌਸ਼ਨੀ ਸੁੱਟ ਇਕ ਅਨਭਵ-ਸੰਗੀਤ ਦੀ ਰਚਨਾ ਕਰਦਾ ਹੈ ਤਿਵੇਂ ਹੀ ਜੰਮੇ ਪਏ ਪਾਣੀਆਂ, ਅਪਣੇ ਭਰੋਸੇ ਯੋਗ ਮਿੱਤਰ ਅ-ਝਰ ਝਰਨਿਆਂ ਤੇ ਸੁਰੰਗੀਆਂ ਰੌਸ਼ਨੀਆਂ ਬਖੇਰਕੇ, ਅਪਣੇ ਪਿਆਰ ਦਾ ਪ੍ਰਗਟਾਵਾ ਕਰਦਾ ਹੈ। ਸੁੱਤਾ ਪਿਆ ਨਿਆਗਰਾ 'ਵਿਰਾਜ ਰਹੀ ਸੁੰਦਰਤਾ' ਨੂੰ ਰੂਪਮਾਨ ਕਰਦਿਆਂ ਸਤਰੰਗੀ ਰੋਸ਼ਨੀਆਂ ਦੁਆਰਾ ਹੋਰ ਵੀ ਪਿਆਰਾ ਪਿਆਰਾ ਹੋ ਉਠਦਾ ਹੈ।

ਮਨ-ਹਰਨ ਸਤਿਗੁਰੂ ਜੀ ਨੇ ਜਦੋਂ ਟੋਰਾਂਟੋ ਵਾਪਸ ਪਹੁੰਚਣ ਤੇ ਮੈਨੂੰ ਕਿਹਾ ਕਿ ਅਗਲੇ ਦਿਨ ਵੀ ਨਿਆਗਰਾ ਤੇ ਜਾਵਾਂਗੇ ਅਜੇ ਭੁਖ ਨਹੀਂ ਲਥੀ ਤਾਂ ਜਿਵੇਂ ਮੇਰੇ ਚਾਅ ਉਛਲ ਪਏ। ਓਹਨਾਂ ਕਿਹਾ, "ਇਹ ਹੈ ਜਿਸਨੂੰ 'ਕੁਦਰਤ ਸੁਣੀਐ' ਕਿਹਾ ਜਾਂਦਾ ਹੈ।"

ਹੁਣ ਮੈਂ ਤੁਹਾਨੂੰ ਪੁਛਦਾ ਹਾਂ ਕੀ ਤੁਸੀਂ ਡਾਕਟਰ ਹੋ ? ਵਕੀਲ ਹੋ ? ਕਾਰਖਾਨੇਦਾਰ ਹੋ ? ਕਾਰੋਬਾਰੀ ਹੋ ? ਘਰ-ਖਰਚਿਆਂ ਨੂੰ ਚਲਾ ਕੇ ਕੁਝ ਵਾਧੂ ਬਚਾ ਸਕਦੇ ਹੋ ? ਜੇ ਇੰਜ ਹੈ ਤਾਂ ਕੀ ਵੇਖਦੇ ਹੋ ਕੁਦਰਤ ਨਾਲ ਸਾਖਿਆਤਕਾਰ ਕਰਨ ਲਈ ਕਦੇ ਕਦੇ ਘਰੋਂ ਨਿਕਲ ਪਿਆ ਕਰੋ ਤੇ ਦੁਨੀਆਂ ਦੇ ਅਦਭੁਤ ਦ੍ਰਿਸ਼ਾਂ ਨੂੰ ਮਾਣਕੇ ਅਪਣੇ ਕੰਮ-ਕਾਰ ਵਿਚ ਹੋਰ ਵੀ ਚੁਸਤੀ ਨਾਲ ਆ ਜੁਟਿਆ ਕਰੋ।

●

ਨੌਜਵਾਨ ਕਹਾਣੀਕਾਰ

# ਰਾਮ ਸਰੂਪ ਅਣਖੀ ਨਾਲ ਇੱਕ ਮੁਲਾਕਾਤ

—ਸੁਦੀਪ

ਅਣਖੀ ਨਾਲ ਮੇਰੀ ਜਾਨਕਾਰੀ ਪੰਜਾਬੀ ਕਥਾਕਾਰ ਸੁਖਬੀਰ ਦੀ ਗੱਲ-ਬਾਤ ਤੇ ਅਣਖੀ ਦੇ ਅਪਣੇ ਕਹਾਣੀ—ਸੰਗ੍ਰਹਿ 'ਟੀਸੀ ਦਾ ਬੇਰ' ਰਾਹੀਂ ਹੋਈ। ਸੰਗ੍ਰਹਿ ਪੜ੍ਹਦਿਆਂ ਮੈਨੂੰ ਵਾਰ ਵਾਰ ਮਹਿਸੂਸ ਹੋਇਆ ਕਿ ਉਸ ਵਿਚ ਜਨ—ਸਾਧਾਰਨ ਦੇ ਜੀਵਨ ਦੀ ਜ਼ੋਰਦਾਰ ਪਕੜ ਮੌਜੂਦ ਹੈ। ਚਿੱਠੀ ਪੱਤਰ ਨਾਲ ਜਾਨਕਾਰੀ ਵਧਦੀ ਗਈ। ਰਾਮ ਸਰੂਪ ਅਣਖੀ ਬ੍ਰਾਹਮਣ-ਸਿੱਖ ਹੈ। ਪਿੰਡਾਂ ਵਿੱਚ ਹੀ ਉਸ ਦਾ ਜੀਵਨ ਬੀਤਿਆ ਹੈ, ਤੇ ਪਿੰਡ ਵਿੱਚ ਹੀ ਉਹ ਅਧਿਆਪਕੀ ਤੇ ਖੇਤੀ ਕਰਦਾ ਹੈ। 'ਸੁੱਤਾ ਨਾਗ' 'ਕੱਚਾ ਧਾਗਾ' 'ਮਨੁੱਖ ਦੀ ਮੌਤ' 'ਟੀਸੀ ਦਾ ਬੇਰ', 'ਕੰਧ ਵਿੱਚ ਉੱਗਿਆ ਦਰਖਤ' ਤੇ 'ਖਾਰਾ ਦੁਧ' ਉਸ ਦੇ ਕਹਾਣੀ ਸੰਗ੍ਰਹਿ ਹਨ।



ਰਾਮ ਸਰੂਪ ਅਣਖੀ

ਅਣਖੀ ਨਾਲ ਮੇਰੀ ਮੁਲਾਕਾਤ ਪਾਨੀਪਤ ਵਿਖੇ ਹੋਈ। ਉਨ੍ਹਾਂ ਦਿਨਾਂ ਵਿਚ ਉਹ ਬੁਢਲਾਡੇ ਪੜ੍ਹਾ ਰਿਹਾ ਸੀ। ਅਣਖੀ ਵਿੱਚ ਸ਼ਹਿਰੀਆਂ ਵਾਲੀਆਂ ਆਦਤਾਂ ਨਹੀਂ ਹਨ—ਬਨਾਵਟ, ਦਿਖਾਵਾ, ਕਿਸੇ ਤਰ੍ਹਾਂ ਦੀ ਦੁਨੀਆਂ ਦਾਰੀ ਜਾਂ ਖੁਸ਼ਾਮਦ, ਕੁਝ ਵੀ ਨਹੀਂ। ਚਿਹਰੇ—ਮੋਹਰੇ, ਚਾਲ—ਢਾਲ, ਬੋਲ—ਚਾਲ, ਸਭ ਵਿਚੋਂ ਇੱਕ ਆਤਮੀਅਤਾ, ਸਹਿਜਤਾ, ਅਪਣੱਤ, ਗਰਮੀ ਤੁਹਾਨੂੰ ਝਲਕਦੀ ਮਿਲੇਗੀ। ਉਂਜ ਤੁਹਾਨੂੰ ਜੇ ਪਤਾ ਨਾ ਹੋਵੇ ਤਾਂ ਤੁਸੀਂ ਉਸ ਨੂੰ ਪਿੰਡ ਦੇ ਸਕੂਲ-ਮਾਸਟਰ ਤੋਂ ਵੱਧ ਕਦੇ ਕੁਝ ਨਹੀਂ ਸਮਝ ਸਕਦੇ। ਸ਼ਾਇਦ ਸ਼ਖ਼ਸੀਅਤ ਦੀ ਇਹ ਸਾਦਗੀ ਉਸ ਨੂੰ ਅਪਣੇ ਪਰਿਵੇਸ਼ ਦੇ ਅੰਦਰ ਤੱਕ ਚਲੇ ਜਾਣ ਵਿੱਚ ਮੱਦਦ ਦਿੰਦੀ ਹੈ। ਅਣਖੀ ਦੀਆਂ ਕਹਾਣੀਆਂ ਵਿੱਚ ਇਹ ਬਾਹਰੀ ਸਾਦਗੀ ਮੌਜੂਦ ਹੈ, ਪਰ ਉਸ ਦੀ ਦ੍ਰਿਸ਼ਟੀ ਦੀ ਅਧੁਨਿਕਤਾ ਤੇ ਜ਼ਿੰਦਗੀ ਦੇ ਯਥਾਰਥ ਵਿਚ ਉਸ ਦੀ ਪੈਂਠ ਨੂੰ ਦੇਖ ਕੇ ਦੰਗ ਰਹਿ ਜਾਣਾ ਪੈਂਦਾ ਹੈ। ਹੈਰਾਨੀ ਹੁੰਦੀ ਹੈ ਕਿ ਉਸ ਦੀ ਆਪਣੀ ਭਾਸ਼ਾ ਦੇ ਆਲੋਚਕਾਂ ਨੇ ਉਸਨੂੰ ਹੁਣ ਤੱਕ ਕਿਉਂ ਨਹੀਂ ਪਹਿਚਾਣਿਆ। 'ਮੇਰੇ ਪਾਠਕ ਤੇ ਮੇਰੇ ਮਿੱਤਰ ਹੀ ਮੇਰੇ ਆਲੋਚਕ ਹਨ।' ਉਸਨੇ ਮੁਲਾਕਾਤ ਦੇ ਸ਼ੁਰੂ ਵਿਚ ਹੀ ਦੱਸਿਆ।

—ਫੇਰ ਵੀ ਕੀ ਕਾਰਨ ਹੈ ਕਿ ਪੰਜਾਬੀ ਆਲੋਚਕਾਂ ਦੀ ਨਜ਼ਰ ਤੇਰੇ ਉੱਤੇ ਨਹੀਂ ਪਈ ?

—ਉਹ ਸ਼ਾਇਦ ਮੇਰੀਆਂ ਰਚਨਾਵਾਂ ਨੂੰ ਇਸ ਯੋਗ ਹੀ ਨਹੀਂ ਸਮਝਦੇ ਕਿ ਉਨ੍ਹਾਂ ਦੀ ਚਰਚਾ ਕੀਤੀ ਜਾਵੇ।

—ਇਹ ਸ਼ਾਇਦ ਪੂਰੀ ਸਥਿਤੀ ਦਾ ਸਰਲੀਕਰਨ ਹੈ...

—ਸੱਚ ਪੁਛੋ ਤਾਂ ਆਲੋਚਨਾ ਪੰਜਾਬੀ ਵਿਚ ਹੈ ਹੀ ਨਹੀਂ। ਇਕ ਵੀ ਨਿਰਪੱਖ ਆਲੋਚਕ, ਨਾਉਂ ਲੈਣ ਨੂੰ ਵੀ, ਨਹੀਂ ਹੈ। ਸਥਿਤੀ ਬੜੀ ਹੀ ਨਿਰਾਸ਼ਾਜਨਕ ਹੈ। ਹਿੰਦੀ ਵਿਚ ਤੁਸੀਂ ਦੇਖ ਲਓ, ਸਹੀ ਰਚਨਾ ਕਿਤੇ ਵੀ ਛਪੇ, ਉਸ ਦੀ ਚਰਚਾ ਹੋ ਹੀ ਜਾਂਦੀ ਹੈ।

—ਪਰ ਮੈਂ ਏਧਰ ਕੁਝ ਪੱਤਰਕਾਵਾਂ ਵਿਚ ਪੰਜਾਬੀ ਦੀਆਂ ਨਵੀਨਤਮ ਰਚਨਾਵਾਂ ਤੇ ਰਚਨਾਕਾਰਾਂ ਦੀ ਚਰਚਾ ਹੁੰਦੀ ਦੇਖੀ ਹੈ।

—ਮੰਨਦਾ ਹਾਂ, ਏਧਰ ਕੁਝ ਕੋਸ਼ਿਸ਼ਾਂ ਹੋਣੀਆਂ ਸ਼ੁਰੂ ਹੋਈਆਂ ਹਨ। ਪੱਤਰਕਾਵਾਂ ਵੀ ਹਨ। ਪਰ ਅਜੇ ਸੰਤੋਖਜਨਕ ਕੁਝ ਵੀ ਨਹੀਂ ਹੋਇਆ ਹੈ। ਇਹ ਮੈਂ ਇਸ ਲਈ ਨਹੀਂ

ਕਹਿ ਰਿਹਾ ਕਿ ਉਹਮੇਰੀ ਚਰਚਾ ਨਹੀਂ ਕਰਦੇ। ਸਾਰਿਆਂ ਪ੍ਰਤੀ ਇਹੀ ਹਾਲਤ ਹੈ, ਸਿਵਾਏ ਗੁਟਾਂ ਦੇ।

—ਤੂੰ ਕਿਸੇ ਗੁੱਟ ਵਿੱਚ ਸ਼ਾਮਲ ਨਹੀਂ ?

—ਨਾਂਹ, ਮੈਨੂੰ ਗੁੱਟਵਾਦ ਚੰਗਾ ਨਹੀਂ ਲਗਦਾ। ਕੀ ਮਤਲਬ ਹੈ ਅਜਿਹੇ ਲੋਕਾਂ ਵਿਚ ਰਹਿਣ ਦਾ ਜਿਹੜੇ ਤੁਹਾਡੀ ਚੀਜ਼ ਪੜ੍ਹ ਕੇ ਉਸ ਉੱਤੇ ਈਮਾਨ ਦਾਰ ਪ੍ਰਤੀਕ੍ਰਿਆ ਦੇਣ ਦੀ ਥਾਂ ਬਗੈਰ ਪੜ੍ਹਿਆਂ ਹੀ ਤੁਹਾਡੀ ਚਰਚਾ ਕਰਦੇ ਰਹਿਣ। ਉਨ੍ਹਾਂ ਨਾਲੋਂ ਤਾਂ ਉਹ ਪਾਠਕ ਹੀ ਬਿਹਤਰ ਹੈ ਜਿਹੜਾ ਚੀਜ਼ ਪੜ੍ਹਦਾ ਤਾਂ ਹੈ। ਏਥੇ ਤਾਂ ਕੁਝ ਲੇਖਕ ਮਿਲ ਕੇ ਗੁੱਟ ਬਣਾ ਲੈਂਦੇ ਹਨ ; ਫੇਰ ਅਪਣਾ ਇੱਕ ਆਲੋਚਕ ਚੁਣ ਲੈਂਦੇ ਹਨ, ਜਿਹੜਾ ਉਨ੍ਹਾਂ ਦੇ ਹੀ ਬਣਾਏ ਘੇਰੇ ਵਿੱਚ ਘੁੰਮਦਾ ਰਹਿੰਦਾ ਹੈ। ਜਿਹੜਾ ਉਹ ਕਹਿੰਦੇ ਹਨ, ਓਹੀ ਕਹਿੰਦਾ ਹੈ। ਕਹਿੰਦਾ ਹੀ ਨਹੀਂ, ਲਿਖਦਾ ਵੀ ਹੈ।

—ਕੀ ਸਾਧਾਰਨ ਪਾਠਕ ਆਲੋਚਕ ਦੀਆਂ ਗੱਲਾਂ ਤੋਂ ਕਦੇ ਪ੍ਰਭਾਵਿਤ ਹੁੰਦਾ ਹੈ ?

—ਕਦੇ ਕਦੇ ਤਾਂ ਜ਼ਰੂਰ ਹੁੰਦਾ ਹੈ। ਪਿਛਲੇ ਦਿਨਾਂ ਵਿਚ 'ਸਾਰਿਕਾ' ਵਿਚੋਂ ਮੈਂ ਮਿਹਰੁਨਿੱਸਾ ਪਰਵੇਜ਼ ਦੇ ਨਾਵਲ 'ਆਂਖੋਂ ਕੀ ਦਹਿਲੀਜ਼' ਦੀ ਪੜਚੋਲ ਪੜ੍ਹੀ ਤੇ ਪੁਸਤਕ ਪੜ੍ਹਨ 'ਤੇ ਮਜਬੂਰ ਹੋ ਗਿਆ। ਐਨਾ ਹੀ ਨਹੀਂ, ਮੈਂ ਅਕਸਰ ਲੋਕਾਂ ਨੂੰ ਚਰਚਿਤ ਰਚਨਾਵਾਂ ਬਾਰੇ ਪੁੱਛ-ਗਿੱਛ ਕਰਦੇ ਦੇਖਿਆ ਹੈ।

—ਚੰਗਾ, ਇਹ ਦੱਸ; ਬਈ ਤੂੰ ਲਿਖਣਾ ਕਦੋਂ ਸ਼ੁਰੂ ਕੀਤਾ ?

—ਲਿਖਣਾ ਤਾਂ ਮੈਂ ਕਾਲਿਜ ਦੇ ਦਿਨਾਂ ਵਿਚ ਹੀ ਸ਼ੁਰੂ ਕਰ ਦਿੱਤਾ ਸੀ, ਪਰ ਹੁਣ ਉਸ ਨੂੰ ਮੈਂ ਲਿਖਣਾ ਨਹੀਂ ਮੰਨਦਾ।

—ਕਿਉਂ ?

—ਉਦੋਂ ਮੈਂ ਕਵਿਤਾ ਲਿਖਦਾ ਸਾਂ। ਕਈ ਸਾਲਾਂ ਤੱਕ ਕਵਿਤਾ ਹੀ ਲਿਖਦਾ ਰਿਹਾ। ਫੇਰ ਮੈਨੂੰ ਲੱਗਣ ਲੱਗਿਆ ਕਿ ਮੈਂ ਖੁਦ ਨੂੰ ਝੁਠਲਾ ਰਿਹਾ ਹਾਂ। ਸ਼ਾਇਦ ਬਹੁਤ ਹੀ ਵੱਡਾ ਝੂਠ ਬੋਲ ਰਿਹਾ ਹਾਂ। ਉਂਜ ਕਵਿਤਾ ਲਿਖਣ ਦਾ ਹਰ ਆਦਮੀ ਉੱਤੇ ਮੌਸਮ ਜਿਹਾ ਆਉਂਦਾ ਹੈ। ਮੌਸਮ ਗੁਜ਼ਰਦਿਆਂ ਹੀ ਕਵਿਤਾ ਵੀ ਨਹੀਂ ਰਹਿੰਦੀ............ਮੈਂ ਕਹਾਂਗਾ ਕਿ ਮੈਂ ਚੇਤੰਨ ਰੂਪ ਵਿਚ ਲਿਖਣਾ ਸੰਨ ੬੬ ਤੋਂ ਹੀ ਸ਼ੁਰੂ ਕੀਤਾ।

—ਮਤਲਬ ਕਹਾਣੀ ਲਿਖਣਾ ਤੂੰ ੬੬ ਵਿੱਚ ਹੀ ਸ਼ੁਰੂ ਕੀਤੀ ?

—ਹੂੰ !

—ਉਂਜ ਕਵਿਤਾ ਤੇ ਕਹਾਣੀ ਵਿਚ ਤੂੰ ਮੁੱਢੋਂ ਹੀ ਕੀ ਫਰਕ ਸਮਝਦਾ ਹੈਂ ?

—ਜ਼ਿੰਦਗੀ ਦੀਆਂ ਬਾਰੀਕ ਗੱਲਾਂ ਹਰ ਰੋਜ਼ ਦੀਆਂ ਘਟਨਾਵਾਂ ਨੂੰ ਲੈ ਕੇ ਹੀ ਹੋ ਸਕਦੀਆਂ ਹਨ। ਕਵਿਤਾ ਵਿੱਚ ਇਨ੍ਹਾਂ ਲਈ ਕੋਈ ਸਥਾਨ ਨਹੀਂ ਹੁੰਦਾ। ਉਂਜ ਵੀ ਕਵਿਤਾ ਅੱਜ ਆਪਣੇ ਪਰਿਵੇਸ਼ ਤੋਂ ਕਟ ਚੁੱਕੀ ਹੈ। ਪਰਿਵੇਸ਼ ਦੇ ਨਾਲ ਕਵਿਤਾ ਵੀ ਕਹਾਣੀ ਹੋ ਜਾਵੇਗੀ।

—ਤਾਂ ਕਵਿਤਾ ਤੂੰ ਬਿਲਕੁਲ ਹੀ ਛੱਡ ਦਿਤੀ ਹੈ ?

— ਨਹੀਂ, ਕਦੇ ਕਦੇ ਤਾਂ ਹੁਣ ਵੀ ਲਿਖ ਲੈਂਦਾ ਹਾਂ ਪਰ ਮੈਂ ਸਾਫ ਸਾਫ ਮਹਿਸੂਸ ਕਰਦਾ ਹਾਂ ਕਿ ਬਹੁਤ ਕੁਝ ਅਜਿਹਾ ਹੁੰਦਾ ਹੈ ਜਿਹੜਾ ਮੈਂ ਕਵਿਤਾ ਦੇ ਮਾਧਿਅਮ ਰਾਹੀਂ ਕਦੇ ਨਹੀਂ ਕਹਿ ਸਕਦਾ। ਕੋਈ ਵੀ ਨਹੀਂ ਕਹਿ ਸਕਦਾ। ਕਹਾਣੀ ਆਪਣੇ ਆਕਾਰ ਵਿਚ ਜ਼ਰੂਰ ਛੋਟ ਹੁੰਦੀ ਹੈ, ਪਰ ਉਸ ਦੀਆਂ ਸਮਰਥਾਵਾਂ ਹੋਰ ਕਿਸੇ ਸਾਹਿਤ-ਅੰਗ ਵਿਚ ਨਹੀਂ ਹਨ।

—ਕੋਈ ਹੋਰ ਚੀਜ਼ ਵੀ ਤੈਨੂੰ ਕਹਾਣੀ ਲਿਖਣ ਲਈ ਮਜ਼ਬੂਰ ਕਰਦੀ ਹੈ ?

ਹਾਂ, ਕਹਾਣੀ ਮੈਨੂੰ ਮਾਮੂਲੀ ਆਦਮੀ-ਜਾਂ ਆਮ ਆਦਮੀ ਕਹਿ ਲਓ, ਨਾਲ ਸਿੱਧਾ ਜੋੜ ਦਿੰਦੀ ਹੈ। ਉਂਜ ਵੀ ਦੇਖਿਆ ਹੋਵੇਗਾ, ਮੇਰੀਆਂ ਕਹਾਣੀਆਂ ਦੇ ਪਾਤਰ ਉਸੇ ਤਬਕੇ ਦੇ ਹਨ, ਜਿਨ੍ਹਾਂ ਲਈ ਮੇਰੀਆਂ ਕਹਾਣੀਆਂ ਹੁੰਦੀਆਂ ਹਨ। ਇਹ ਲੋਕ ਮੇਰੇ ਚਾਰੇ ਪਾਸੇ ਜਿਉਂਦੇ ਹਨ, ਹਰ ਰੋਜ਼ ਮੇਰੀ ਚੇਤਨਾ ਵਿਚ ਕਥਾ—ਟੁਕੜੇ ਜੋੜਦੇ ਚਲੇ ਜਾਂਦੇ ਹਨ, ਇਨ੍ਹਾਂ ਟੁਕੜਿਆਂ ਨੂੰ ਮੈਂ ਆਪਣੀਆਂ ਕਹਾਣੀਆਂ ਵਿਚ ਬੀੜ ਲੈਂਦਾ ਹਾਂ।

—ਅਣਖੀ, ਕੀ ਤੂੰ ਕਦੇ ਮਹਿਸੂਸ ਕੀਤਾ ਹੈ ਕਿ ਭਾਵੇਂ ਤੇਰੀਆਂ ਕਹਾਣੀਆਂ ਅਪਣੇ ਵਿਸ਼ੇ ਦੇ ਲਿਹਾਜ਼ ਨਾਲ ਅਧੁਨਿਕ ਹਨ, ਫੇਰ ਵੀ ਅਪਣੇ ਬਾਹਰੀ ਢਾਂਚੇ ਵਿਚ ਪੁਰਾਣੀਆਂ ਹੀ ਲਗਦੀਆਂ ਹਨ ?

—ਹੋ ਸਕਦਾ ਹੈ, ਅਜਿਹਾ ਹੋਵੇ, ਪਰ ਮੈਂ ਨਹੀਂ ਜਾਣਦਾ। ਦਰਅਸਲ, ਮੈਂ ਪਿੰਡ ਵਿਚ ਰਹਿੰਦਾ ਹਾਂ। ਉਥੇ ਨਾ ਤਾਂ ਨਵੀਆਂ ਕਿਤਾਬਾਂ ਪੜ੍ਹਨ ਨੂੰ ਮਿਲਦੀਆਂ ਹਨ, ਨਾ ਹੀ ਕਿਸੇ ਕਿਸਮ ਦੀਆਂ ਸਾਹਿਤਕ ਬਹਿਸਾਂ ਹੁੰਦੀਆਂ ਹਨ। ਇਸ

ਲਈ ਮੈਂ ਤਾਂ ਸੁਭਾਵਿਕ ਰੂਪ ਵਿਚ ਹੀ ਕਹਾਣੀਆਂ ਲਿਖਦਾ ਰਹਿੰਦਾ ਹਾਂ। ਪਰ ਮੈਂ ਕਦੇ ਇਹ ਸੋਚ ਕੇ ਨਹੀਂ ਲਿਖਿਆ ਕਿ ਕੌਣ ਖਾਸ ਵਿਸ਼ਾ ਕਿਸੇ ਖਾਸ ਸ਼ੈਲੀ ਦੀ ਮੰਗ ਕਰਦਾ ਹੈ।

— ਮੈਂ ਤੇਰੀਆਂ ਕਹਾਣੀਆਂ ਪੜ੍ਹਨ ਸਮੇਂ ਮਹਿਸੂਸ ਕੀਤਾ ਹੈ ਕਿ ਤੇਰੇ ਪਾਤਰ ਆਮ ਤੌਰ ਤੇ ਨਿਮਨ ਮੱਧ ਵਰਗ ਦੇ ਲੋਕ ਹੁੰਦੇ ਹਨ, ਤੇ ਜ਼ਿਆਦਾ ਕਰਕੇ ਪੀੜਤ ਲੋਕ......

—ਇਹ ਠੀਕ ਹੈ। ਮੈਂ ਸੁਖੀ ਪਾਤਰ ਨੂੰ ਬਿਆਨ ਵੀ ਨਹੀਂ ਕਰਨਾ ਚਾਹੁੰਦਾ।

ਕਿਉਂ ?

— ਕੀ ਫਾਇਦਾ ? ਸਦੀਆਂ ਤੱਕ ਸਾਹਿਤ ਉਨ੍ਹਾਂ ਨੂੰ ਲੈ ਕੇ ਲਿਖਿਆ ਜਾਂਦਾ ਰਿਹਾ ਹੈ। ਪਰ ਉਹ ਤਬਕਾ ਹੁਣ ਕਿਸੇ ਤਰ੍ਹਾਂ ਵੀ ਅੱਜ ਦਾ ਨਹੀਂ ਰਹਿ ਗਿਆ। ਅੱਜ ਸਮਾਂ ਹੀ ਨਿਮਨ ਮੱਧ-ਵਰਗ ਦਾ ਹੈ। ਇਹੀ ਉਹ ਤਬਕਾ ਹੈ, ਜਿਹੜਾ ਕਿਸੇ ਰਾਸ਼ਟਰ ਦੀ ਬੁਨਿਆਦ ਹੁੰਦਾ ਹੈ ਪਰ ਸਭ ਤੋਂ ਵੱਧ ਦੁਖੀ ਵੀ। ਮੈਂ ਆਪਣੇ ਆਪ ਨੂੰ ਏਸੇ ਵਰਗ ਨਾਲ ਹੀ ਜੁੜਿਆ ਹੋਇਆ ਦੇਖਦਾ ਹਾਂ। ਮੈਂ ਵੀ ਖੁਦ ਏਸੇ ਵਰਗ ਦਾ ਇਕ ਹਿੱਸਾ ਹਾਂ।

—ਤੇਰੀ ਕੋਈ ਰਾਜਨੀਤਕ ਪ੍ਰਤੀਬੱਧਤਾ ?

—ਰਾਜਨੀਤਕ ਪ੍ਰਤੀਬੱਧਤਾ ਤੋਂ ਜੇ ਤੁਹਾਡੀ ਮੁਰਾਦ ਕਿਸੇ ਰਾਜਨੀਤਕ ਦਲ ਦਾ ਮੈਂਬਰ ਹੋਣ ਦੀ ਹੈ ਤਾਂ ਮੇਰਾ ਉੱਤਰ ਹੈ, ਨਹੀਂ। ਪਰ ਮੈਂ ਐਨਾ ਜਾਣਦਾ ਹਾਂ ਕਿ ਜਨ—ਸਾਧਾਰਨ ਨਾਲ ਜੁੜਨ ਕਰਕੇ ਹੀ ਲੇਖਕ ਖੱਬੇ—ਪੱਖੀ ਹੋ ਜਾਂਦਾ ਹੈ। ਨਪੀੜੇ ਜਾ ਰਹੇ ਵਰਗ ਪ੍ਰਤੀ ਪ੍ਰਤੀਬੱਧ ਹੋਣ ਨਾਲੋਂ ਵੱਡੀ ਪ੍ਰਤੀਬੱਧਤਾ ਹੋਰ ਹੋ ਵੀ ਕੀ ਸਕਦੀ ਹੈ, ਮੈਂ ਜਾਣਦਾ। ਮੈਂ ਤਾਂ ਲਿਖ ਦਿੰਦਾ ਹਾਂ ਮੇਰੇ ਪਾਠਕ ਜਾਣਦੇ ਹਨ ਕਿ ਮੇਰੀ ਪ੍ਰਤੀਬੱਧਤਾ ਕਿੱਥੇ ਹੈ।

—ਏਸ ਨਿਮਨ ਮੱਧ ਵਰਗ ਦਾ ਜੀਵਨ-ਦਰਸ਼ਨ ਤੇਰੀ ਨਜ਼ਰ ਵਿਚ ਕੀ ਹੈ, ਤੂੰ ਉਸ ਤੋਂ ਕਿੱਥੋਂ ਤੱਕ ਪ੍ਰਭਾਵਿਤ ਹੈਂ ?

- ਬਈ, ਜਿਹੜਾ ਉਨ੍ਹਾਂ ਦਾ ਜੀਵਨ-ਦਰਸ਼ਨ ਹੈ, ਓਹੀ ਮੇਰਾ ਹੈ। ਇਹ ਉਹ ਵਰਗ ਹੈ ਜਿਹੜਾ ਲਗਾਤਾਰ ਲਤਾੜਿਆ ਜਾਂਦਾ ਹੈ; ਜਿਸ ਦੀ ਕਮਰ ਉੱਤੇ ਪਹਾੜ ਲੱਦੇ ਹੋਏ ਹਨ। ਜਿਹੜਾ, ਹਰ ਕਦਮ ਉੱਤੇ ਤ੍ਰਾਸਦੀਆਂ ਦਾ ਸਾਹਮਣਾ ਕਰਦਾ ਹੈ। ਫੇਰ ਵੀ ਉਹ ਜਿਉਂਦਾ ਹੈ ਜਿਹੜਾ ਤ੍ਰਾਸਦੀ ਤੋਂ ਉੱਤੇ ਉੱਠ ਜਾਂਦਾ ਹੈ, ਉਸਨੂੰ ਮੈਂ ਨਿਮਨ ਮੱਧ ਵਰਗ ਦਾ ਹੁੰਦੇ ਹੋਏ ਵੀ ਉਸਤੋਂ ਉੱਤੇ ਮੰਨਦਾ ਹਾਂ। ਵੱਡੀ ਗੱਲ ਇਹ ਹੈ ਕਿ ਹਰ ਤ੍ਰਾਸਦੀ ਉਸਨੂੰ ਤੋੜਦੀ ਜਾਂਦੀ ਹੈ............ਫੇਰ ਵੀ ਉਹ ਜ਼ਿੰਦਗੀ ਨੂੰ ਜਿਉਂ ਰਿਹਾ ਹੈ। ਕਿਉਂਕਿ ਉਹ ਮੁੱਢੋਂ ਹੀ ਉਸਨੂੰ ਜਿਉਣ ਜੋਗੀ ਮੰਨਦਾ ਹੈ............ਐਸ਼ ਦੀ ਚੀਜ਼ ਨਹੀਂ। ਤੇ ਫਿਰ ਜਿਹੜਾ ਆਦਮੀ ਤ੍ਰਾਸਦੀ ਵਿਚੋਂ ਦੀ ਗੁਜ਼ਰਦਾ ਹੈ, ਉਹ ਅਪਣੇ ਲਈ ਤਾਂ ਕੁਝ ਛੱਡ ਜਾਂਦਾ ਹੈ।

— ਤੇਰੀਆਂ ਕਹਾਣੀਆਂ ਵਿਚ ਅਕਸਰ ਜ਼ਿੰਦਗੀ ਦਾ ਕੋਈ ਟੁਕੜਾ ਹੂ-ਬਹੂ ਰੱਖਿਆ ਨਜ਼ਰ ਆਉਂਦਾ ਹੈ। ਅਜਿਹਾ ਲਗਦਾ ਨਹੀਂ ਕਿ ਲੇਖਕ ਨੇ ਉਸ ਵਿਚ ਅਪਣੇ ਵਲੋਂ ਕੁਝ ਜੋੜਿਆ ਹੈ। ਕੀ ਤੂੰ ਇਹ ਮੰਨਦਾ ਹੈ ਕਿ ਲੇਖਕ ਲਈ ਐਨਾ ਹੀ ਕਾਫੀ ਹੁੰਦਾ ਹੈ ?

—ਜ਼ਿੰਦਗੀ ਨੂੰ ਹੂ-ਬ-ਹੂ ਚਿੱਤਰਣਾ ਵੀ ਸਾਹਿਤ ਹੈ। ਲੇਖਕ ਬਿਆਨ ਕਰ ਦੇਵੇ, ਸੁਝਾਓ ਬੇਸ਼ੱਕ ਨਾ ਦੇਵੇ। ਲਖਕ ਦਾ ਕਿਸੇ ਵਸਤੂ-ਵਿਸ਼ੇਸ਼ ਨੂੰ ਅਪਨੀ ਰਚਨਾ ਲਈ ਚੁਣ ਲੈਣਾ ਹੀ ਕੀ ਇਸ ਗੱਲ ਦਾ ਸਬੂਤ ਨਹੀਂ ਹੈ ਕਿ ਉਹ ਜ਼ਿੰਦਗੀ ਦੇ ਉਸ ਹਿੱਸੇ ਉੱਤੇ ਕੁਮੈਂਟ ਕਰ ਰਿਹਾ ਹੈ ? ਜਾਂ ਕੀ ਵਸਤੂ ਹੀ ਲੇਖਕ ਦੇ ਐਟੀਚਿਊਡ ਨੂੰ ਵੀ ਨਹੀਂ ਉਲੀਕ ਦਿੰਦਾ ?

—ਇੱਕ ਕਥਾਕਾਰ ਦੇ ਰੂਪ ਵਿਚ ਤੂੰ ਪੰਜਾਬੀ ਕਥਾ-ਧਾਰਾ ਵਿਚ ਖੁਦ ਨੂੰ ਕਿੱਥੇ ਖੜ੍ਹਾ ਸਮਝਦਾ ਹੈ ?

—ਉਂਜ ਤਾਂ ਇਹ ਦੱਸਣਾ ਆਲੋਚਕਾਂ ਦਾ ਕੰਮ ਹੈ। ਫੇਰ ਵੀ ਅਪਣੀ ਸਥਿਤੀ ਦਾ ਅਹਿਸਾਸ ਮੈਨੂੰ ਹੈ। ਮੈਂ ਬਦੇਸ਼ੀ ਲੇਖਕਾਂ ਨੂੰ ਬਹੁਤ ਘੱਟ ਪੜ੍ਹਿਆ ਹੈ। ਪਰ ਹਿੰਦੀ ਦਾ ਅੱਜ ਦਾ ਕਥਾ-ਸਾਹਿਤ ਪਿਛਲੇ ਚਾਰ—ਪੰਜ ਸਾਲਾਂ ਤੋਂ ਲਗਾਤਾਰ ਦੇਖਦਾ ਆ ਰਿਹਾ ਹਾਂ। ਤੁਲਨਾ ਕਰਨਾ ਚੰਗੀ ਗੱਲ ਨਹੀਂ ਹੈ ਫੇਰ ਵੀ ਕਹਿਣਾ ਚਾਹਾਂਗਾ ਕਿ ਹਿੰਦੀ ਕਹਾਣੀ ਬਹੁਤ ਅੱਗੇ ਨਿਕਲ ਗਈ ਹੈ। ਪੰਜਾਬੀ ਲੇਖਕ ਅਜੇ ਵੀ ਕਿੱਸਾ-ਕਾਰੀ ਦੇ ਚੱਕਰ ਵਿਚ ਪਿਆ ਹੋਇਆ ਹੈ। ਪੰਜਾਬੀ ਪਾਠਕ ਦੀਆਂ ਰੁਚੀਆਂ ਵੀ ਅਜੇ ਪੂਰੀ ਤਰ੍ਹਾਂ ਅਧੁਨਿਕ ਨਹੀਂ ਹਨ। ਕੋਈ ਹੈਰਾਨੀ ਨਹੀਂ ਕਿ ਪੰਜਾਬੀ ਕਹਾਣੀ ਜ਼ਿੰਦਗੀ ਦੀਆਂ ਬਾਹਰੀ ਸਥਿਤੀਆਂ ਨੂੰ ਲੈ ਕੇ ਜ਼ਿਆਦਾ ਚਲਦੀ ਹੈ। ਆਤਮ-ਵਿਸ਼ਲੇਸ਼ਣ ਅਜੇ ਉਸ ਵਿਚ ਨਹੀਂ ਆ ਸਕਿਆ ਹੈ। ਮੇਰੀਆਂ ਕਹਾਣੀਆਂ ਵੀ ਇਸਦਾ ਉਲਟ ਨਹੀਂ ਹਨ। ਫਰਕ ਸਿਰਫ ਐਨਾ ਹੈ ਕਿ ਯਥਾਰਥਵਾਦੀ ਕਠੋਰ ਭੂਮੀ ਨੇ ਮੈਨੂੰ ਪੰਜਾਬੀ ਕਹਾਣੀ ਦੇ

ਰੁਮਾਂਸਵਾਦ ਤੋਂ ਕੱਢ ਲਿਆ ਹੈ। ਫੇਰ ਵੀ ਮੈਂ ਮੰਨਦਾ ਹਾਂ, ਮੇਰੀਆਂ ਕਹਾਣੀਆਂ ਵਿਚ ਕਹਾਣੀ ਜ਼ਰੂਰ ਹੁੰਦੀ ਹੈ ਤੇ ਦੇਖਣ ਵਿਚ ਉਹ 'ਨਵੀਂ' ਜਿਹੀ ਬਿਲਕੁਲ ਨਹੀਂ ਲਗਦੀ ਹੈ। ਉਂਜ ਏਧਰ ਪੰਜਾਬੀ ਦੇ ਕੁਝ ਨਵੇਂ ਲੇਖਕ ਬਹੁਤ ਚੰਗਾ ਲਿਖ ਰਹੇ ਹਨ ਤੇ ਪੰਜਾਬੀ ਕਹਾਣੀ ਨੂੰ ਅਧੁਨਿਕਤਾ ਵਲ ਲੈ ਜਾ ਰਹੇ ਹਨ। ਇਨ੍ਹਾਂ ਵਿਚੋਂ ਕੁਝ ਹਨ—ਅੰਮ੍ਰਿਤਾ ਪ੍ਰੀਤਮ, ਸੁਖਬੀਰ, ਦਲੀਪ ਕੌਰ ਟਿਵਾਣਾ, ਐਮ. ਐਸ. ਸੇਠੀ, ਗੁਰਬਚਨ ਸਿੰਘ ਭੁੱਲਰ, ਅਜੀਤ ਕੌਰ, ਜਸਵੰਤ ਸਿੰਘ ਵਿਰਦੀ, ਮਹਿੰਦਰ ਸਿੰਘ ਸਰਨਾ, ਪਰਗਟ ਸਿੰਘ ਸਿੱਧੂ, ਮੋਹਨ ਭੰਡਾਰੀ; ਬਿਲਕੁਲ ਹੀ ਨਵੇਂ ਨਾਉਂ ਹਨ—ਸੁਖਵੰਤ ਕੌਰ ਮਾਨ, ਜੁਗਿੰਦਰ ਸਿੰਘ ਨਿਰਾਲਾ, ਤੇਜਵੰਤ ਮਾਨ, ਗੁਰਮੇਲ ਮਡਾਹੜ, ਚਰਨਜੀਤ ਸਿੰਘ ਅਮਰਜੀਤ ਸਿਘ, ਵਰਿਆਮ ਸਿੰਘ ਸੰਧੂ, ਪ੍ਰੀਤਮ ਬਰਾੜ ਲੰਡੇ ਅਟਵਾਲ ਰਸੂਲਪੁਰੀ, ਸ਼ਮਸ਼ੇਰ ਸਿੰਘ ਸੰਧੂ, ਪ੍ਰੇਮ ਗੋਰਖੀ, ਸੁਲੱਖਣ ਮੀਤ ਤੇ ਹੋਰ ਕਈ। ਇਨ੍ਹਾਂ ਲੋਕਾਂ ਨੇ ਪਾਠਕਾਂ ਦੀ ਮਨੋ ਭੂਮੀ ਦਾ ਨਿਰਮਾਣ ਕੀਤਾ ਹੈ।

—ਤੂੰ ਪਿੰਡ ਵਿਚ ਰਹਿੰਦਾ ਹੈਂ, ਤੈਨੂੰ ਘੁਟਣ ਮਹਿਸੂਸ ਨਹੀਂ ਹੁੰਦੀ ਕਦੇ, ਕੀ ਤੂੰ ਕਿਸੇ ਨਾਲ ਸਾਹਿਤ—ਵਾਰਤਾ ਨਹੀਂ ਕਰ ਸਕਦਾ?

—ਅਕਸਰ ਤਾਂ ਅਜਿਹਾ ਨਹੀ ਹੁੰਦਾ, ਮੈਂ ਕਹਾਣੀਆਂ ਲਿਖਦਾ ਹਾਂ ਤੇ ਆਪਣੇ ਅਧਿਆਪਕ-ਸਾਥੀਆਂ ਨੂੰ ਸੁਣਾਉਂਦਾ ਹਾਂ, ਸਾਧਾਰਨ ਲੋਕ ਜਿਹੜੀ ਪ੍ਰਤੀਕ੍ਰਿਆ ਦਿੰਦੇ ਹਨ—ਉਹ ਆਮ ਤੌਰ ਤੇ ਈਮਾਨਦਾਰ ਤੇ ਪੂਰਵਾਗ੍ਰਹਿ-ਰਹਿਤ ਹੁੰਦੀ ਹੈ। ਕਦੇ ਕਦੇ ਉਨ੍ਹਾਂ ਦੇ ਸੁਝਾਓ ਵੀ ਬੜੇ ਜੋਰਦਾਰ ਹੁੰਦੇ ਹਨ। ਸਗੋਂ ਜਦ ਕਦੇ ਮੈਂ ਦਿੱਲੀ ਜਾਂਦਾ ਹਾਂ ਜਾਂ ਪੰਜਾਬ ਦੇ ਵੱਡੇ ਸ਼ਹਿਰਾਂ ਵਿਚ ਆਉਂਦਾ-ਜਾਂਦਾ ਹਾਂ, ਤੇ ਬੁੱਧੀਜੀਵੀਆਂ ਨੂੰ ਕਾਫੀ-ਹਾਊਸਾਂ ਵਿਚ ਇਕ ਦੂਜੇ ਦੀ ਜਾਂ ਕਿਸੇ ਤੀਜੇ ਦੀ ਟੰਗ ਖਿੱਚਦੇ ਦੇਖਦਾ ਹਾਂ ਤਾਂ ਅਜੀਬ ਜਿਹਾ ਲਗਦਾ ਹੈ। ਇਹ ਅਹਿਸਾਸ ਹੁੰਦਾ ਹੈ ਕਿ ਸ਼ਾਇਦ ਸਾਡੇ ਵਿਚ ਹੁਣ ਕਹਾਣੀਆਂ ਘੱਟ ਤੇ ਲਤੀਫੇ ਜ਼ਿਆਦਾ ਲਿਖੇ ਜਾਣ ਲੱਗੇ ਹਨ। ਸੋਚਦਾ ਹਾਂ, ਜੇ ਮੈਂ ਸ਼ਹਿਰ ਵਿਚ ਰਹਿ ਰਿਹਾ ਹੁੰਦਾ, ਤਾਂ ਸ਼ਾਇਦ ਫਰੱਸਟਰੇਟਿਡ ਹੋ ਜਾਂਦਾ, ਉਹ ਲੋਕ ਕਰ ਦਿੰਦੇ ਫਰੱਸਟਰੇਟ।

—ਉਪ-ਸੰਪਾਦਕ 'ਸਾਰਿਕਾ' ਹਿੰਦੀ ਮਾਸਕ
ਟਾਈਮਜ਼ ਆਫ ਇੰਡੀਆ ਬਿਲਡਿੰਗ,
ਬੰਬਈ—1

# ਸੱਚ

ਜੇ ਸੁਵੱਕਤਾ, ਵਿਧਾਨਕਾਰ ਤੇ ਕਵੀ ਸੱਤਿ ਦੀ ਪਾਲਣਾ ਕਰਨ ਤਾਂ ਕਿਤਨੀ ਹੀ ਉੱਚੀ ਪਦਵੀ ਉਨ੍ਹਾਂ ਦੀ ਹੋ ਜਾਵੇ।

—ਅਫਲਾਤੂਨ

ਕਹੁ ਨਾਨਕ ਸੱਚ ਧਿਆਈਐ
ਸੁਚਿ ਹੋਵੇ ਤਾਂ ਸੱਚੁ ਪਾਈਐ।

—ਗੁਰੂ ਨਾਨਕ

ਸੱਚ ਨੂੰ ਕਿਸੇ ਚੀਜ਼ ਦਾ ਡਰ ਨਹੀਂ, ਸਵਾਇ ਉਸਨੂੰ ਛੁਪਾਏ ਜਾਣ ਦੇ।

—ਅਗਿਆਤ

ਸੱਚ ਉੱਤੇ ਤੁਹਮਤਾਂ ਚਾਹੇ ਸੌ ਲਗ ਜਾਣ, ਪਰ ਉਸ ਨੂੰ ਕਦੇ ਸ਼ਰਮਿੰਦਗੀ ਨਹੀਂ ਸਹਿਣੀ ਪਵੇਗੀ।

—ਅਗਿਆਤ

ਲੋਕਾਂ ਵਿਚ ਸੱਚ ਦਾ ਪਰਚਾਰ ਸੱਚ-ਕਰਮਾਂ ਦੁਆਰਾ ਹੀ ਹੋ ਸਕਦਾ ਹੈ।

—ਤਾਲਸਤਾਇ

ਸੱਚ ਦੇ ਜਨਮ ਤੋਂ ਪਹਿਲਾਂ ਵੀ ਸੱਚ ਤਾਂ ਸੱਚ ਹੀ ਸੀ।

—ਖਲੀਲ ਜਿਬਰਾਨ

ਝੂਠ ਡਰਦਾ ਹੈ ਕਿ ਉਹ ਹਾਰ ਗਿਆ ਤਾਂ ਨਸ਼ਟ ਹੋ ਜਾਏਗਾ, ਸੱਚ ਨੂੰ ਅਜਿਹਾ ਡਰ ਨਹੀਂ।

—ਟੈਗੋਰ

ਸੱਚ ਦੇ ਹਰ ਢੂੰਡਾਊ ਲਈ ਅਵਸ਼ਕ ਹੈ ਕਿ ਉਹ ਆਪਣੇ ਦਿਲ ਵਿਚ ਇਕ ਪਵਿੱਤਰ ਗੋਸ਼ਾ ਬਣਾਏ ਤੇ ਹਰ ਰੋਜ਼ ਉਸ ਵਿਚ ਉਤਰਿਆ ਕਰੇ।

—ਡਾ: ਰਾਧਾ ਕ੍ਰਿਸ਼ਨਨ

ਸੱਚ ਨੂੰ ਜਿੰਨਾ ਚਿਰ ਅਸੀਂ ਦਿਮਾਗੀ ਤੌਰ ਤੇ ਹੀ ਜਾਣਦੇ ਹਾਂ, ਉਹ ਬੇਜਾਨ ਹੁੰਦਾ ਹੈ। ਹਰ ਮਨੁਖ ਨੂੰ ਸੱਚੇ ਦੀ ਖੋਜ ਤੋਂ ਬਾਦ, ਅਪਣੀ ਹਸਤੀ ਦੁਆਰਾ ਉਸ ਨੂੰ ਸਿੱਧ ਕਰਨਾ ਅਵੱਸ਼ਕ ਹੈ।

—ਡਾ: ਰਾਧਾ ਕ੍ਰਿਸ਼ਨਨ,

# ਭਾਸ਼ਾਈ ਇਤਿਹਾਸ

—ਪ੍ਰੋਫੈਸਰ ਸੁਰੇਂਦਰ ਅਜਨਾਤ

ਮਨੁੱਖੀ ਇਤਿਹਾਸ ਦੀ ਤਰ੍ਹਾਂ ਭਾਸ਼ਾਈ ਇਤਿਹਾਸ ਵੀ ਅੱਜ ਮਨੁੱਖ ਦੇ ਅਧਿਐਨ ਦਾ ਵਿਸ਼ਾ ਹੈ। ਪਿਛਲੀ ਸਦੀ ਵਿੱਚ ਕੁਝ ਅੰਗਰੇਜ਼ਾਂ ਤੇ ਜਰਮਨਾਂ ਨੇ ਜਦੋਂ ਸੰਸਕ੍ਰਿਤ ਸਾਹਿਤ ਦਾ ਅਧਿਐਨ ਕੀਤਾ ਤਾਂ ਉਨ੍ਹਾਂ ਨੂੰ ਇਹ ਵੇਖ ਕੇ ਬਹੁਤ ਹੈਰਾਨੀ ਹੋਈ ਕਿ ਉਹਨਾਂ ਦੀ ਭਾਸ਼ਾ ਤੇ ਸੰਸਕ੍ਰਿਤ ਵਿੱਚ ਕਾਫੀ ਸਾਂਝ ਹੈ। ਇਸ ਸਾਂਝੇਪਨ ਦੇ ਅਹਿਸਾਸ ਨੇ ਭਾਸ਼ਾਈ ਇਤਿਹਾਸ ਦੇ ਅਧਿਐਨ ਦੀ ਨੀਂਹ ਰਖੀ। ਉਸ ਸਮੇਂ ਤੋਂ ਦੁਨੀਆਂ ਭਰ ਵਿੱਚ ਇਸ ਦਿਸ਼ਾ 'ਚ ਬਹੁਤ ਕੁਝ ਕੀਤਾ ਜਾ ਰਿਹਾ ਹੈ। ਇਸ ਭਾਸ਼ਾਈ ਅਧਿਐਨ ਦੀਆਂ ਵੱਖ ਵੱਖ ਸ਼ਾਖਾਵਾਂ ਹਨ। ਉਹਨਾਂ ਵਿਚੋਂ ਇਕ ਸ਼ਾਖਾ ਹੈ—ਅਰਥ ਵਿਗਿਆਨ

ਅਰਥ ਵਿਗਿਆਨ ਭਾਸ਼ਾਈ ਅਧਿਐਨ ਦੀ ਇੱਕ ਬਹੁਤ ਮਹੱਤਵ ਪੂਰਣ ਸ਼ਾਖਾ ਹੀ ਨਹੀਂ ਸਗੋਂ ਬਹੁਤ ਰੁਚੀ ਪੂਰਨ ਵੀ ਹੈ। ਇਸ ਦਾ ਖੇਤਰ ਬਹੁਤ ਵਿਸ਼ਾਲ ਹੈ। ਕਿਸੇ ਸ਼ਬਦ ਦਾ ਕੋਈ ਅਰਥ ਕਿਵੇਂ ਬਣਿਆ, ਉਹ ਸ਼ਬਦ ਕਿਥੋਂ ਆਇਆ, ਉਸ ਦੇ ਅਰਥ ਵਿੱਚ ਕਿਤਨਾ ਉਤਾਰ ਜਾਂ ਚੜ੍ਹਾ ਆਇਆ-ਆਦਿ ਸਭ ਕੁਝ ਇਸ ਵਿੱਚ ਵਿਚਾਰਿਆ ਜਾਂਦਾ ਹੈ।

ਹੇਠਾਂ ਕੁਝ ਸ਼ਬਦਾਂ ਦਾ ਭਾਸ਼ਾਈ ਇਤਿਹਾਸ ਹੈ। ਉਸ ਤੋਂ ਸਪਸ਼ਟ ਹੋਵੇਗਾ ਕਿ ਉਨ੍ਹਾਂ ਸ਼ਬਦਾਂ ਦੇ ਜੋ ਅਰਥ ਅਸੀਂ ਅਜ ਲੈਂਦੇ ਹਾਂ, ਉਹ ਕਿਵੇਂ ਬਣੇ—

**ਜਰਸੀ :** ਇਸ ਸ਼ਬਦ ਦਾ ਅੱਜ ਕਲ ਬਹੁਤ ਹੀ ਪ੍ਰਯੋਗ ਹੁੰਦਾ ਹੈ। ਸਵੇਟਰ ਵਰਗੇ ਗਰਮ ਪਹਿਰਾਵੇ ਨੂੰ ਜਰਸੀ ਕਿਉਂ ਕਹਿੰਦੇ ਹਨ ? ਸ਼ਾਇਦ ਅਸੀਂ ਇਹ ਗੱਲ ਸੋਚਦੇ ਵੀ ਨਹੀਂ। ਜਰਸੀ ਨਾਂ ਦਾ ਇਕ ਟਾਪੂ ਹੈ, ਇੰਗਲਿਸ਼ ਚੈਨਲ ਦੇ ਵਿੱਚ। ਇਥੇ ਇਕ ਖਾਸ ਕਿਸਮ ਦਾ ਕਪੜਾ ਤਿਆਰ ਕੀਤਾ ਜਾਂਦਾ ਸੀ। ਉਸ ਕਪੜੇ ਦੀ ਜਦੋਂ ਸਵੇਟਰ-ਨੁਮਾਂ ਚੀਜ਼ ਬਣਾਈ ਗਈ ਤਾਂ ਇਹ ਸਮਸਿਆ ਪੈਦਾ ਹੋਈ ਕਿ ਉਸ ਦਾ ਨਾਂ ਕੀ ਰਖਿਆ ਜਾਵੇ। ਜਦ ਕੋਈ ਢੁਕਵਾਂ ਨਾਉਂ ਨਾਂ ਮਿਲ ਸਕਿਆ ਤਾਂ ਉਸ ਦਾ ਨਾਂ ਉਸ ਟਾਪੂ ਦੇ ਨਾਂ ਤੇ 'ਜਰਸੀ' ਹੀ ਰੱਖ ਦਿਤਾ। ਇਵੇਂ ਸਵੇਟਰ ਨੁਮਾਂ ਪਹਿਰਾਵੇ ਦਾ ਨਾਉਂ ਹੀ ਜਰਸੀ ਪੈ ਗਿਆ।

**ਪਤਲੂਨ :** ਇਹ ਸ਼ਬਦ ਪੈਂਟ ਦਾ ਵਾਚਕ ਹੈ। ਪਰ ਇਕ ਖਾਸ ਕਿਸਮ ਦੇ ਪਜਾਮੇ ਨੂੰ ਪਤਲੂਨ ਕਿਉਂ ਕਹਿੰਦੇ ਹਾਂ। ਇਸ ਦਾ ਇਤਿਹਾਸ ਬਹੁਤ ਮਨੋਰੰਜਕ ਹੈ। ਵੀਨਸ ਸ਼ਹਿਰ ਵਿਚ ਪੈਂਟਲੋਨ ਨਾਮੀ ਇਕ ਸੰਤ ਸੀ। ਉਸ ਨੂੰ ਪਖੰਡੀ ਸਮਝ ਕੇ ਲੋਕ ਬਹੁਤ ਤੰਗ ਕਰਿਆ ਕਰਦੇ ਸਨ। ਇਕ ਦਿਨ ਉਸ ਨੇ ਜਲਾਦ ਨੂੰ ਸੱਦ ਕੇ ਆਪਣਾ ਸਿਰ ਕਟਵਾ ਦਿੱਤਾ ਇਸ ਨਾਲ ਲੋਕਾਂ ਨੂੰ ਉਸ ਨੂੰ ਤੰਗ ਕਰਣ ਦਾ ਬਹੁਤ ਪਛਤਾਵਾ ਹੋਇਆ। ਉਹ ਸੰਤ ਕਮਰ ਦੇ ਹੇਠਾਂ ਖੁੱਲੀ ਮੋਹਰੀ ਦਾ ਪਜਾਮਾ ਪਹਿਨਿਆ ਕਰਦਾ ਸੀ। ਉਸ ਦੇ ਪ੍ਰਤੀ ਆਪਣੀ ਗਲਤੀ ਮਹਿਸੂਸਦਿਆਂ ਲੋਕਾਂ ਨੇ ਉਸ ਦੇ ਪਜਾਮੇ ਵਾਂਗ ਦੇ ਪਜਾਮੇ ਪਾਉਣੇ ਸ਼ੁਰੂ ਕਰ ਦਿੱਤੇ ਅਤੇ ਉਸ ਦੇ ਨਾਂ ਤੇ ਉਕਤ ਕਿਸਮ ਦੇ ਪਜਾਮਿਆਂ ਨੂੰ 'ਪੈਂਟਲੋਨ' ਕਹਿਣ ਲੱਗੇ, ਜਿਸ ਨੂੰ ਭਾਰਤ ਵਿੱਚ ਅਸੀਂ ਪਤਲੂਨ ਕਹਿ ਦਿੰਦੇ ਹਾਂ।

**ਜੇਬ**—ਜੇਬ ਸ਼ਬਦ ਦਾ ਕਟੱਣ ਨਾਲ ਬਹੁਤ ਗੂੜ੍ਹਾ ਸੰਬੰਧ ਹੈ। ਆਮ ਸੁਨਣ ਵਿੱਚ ਆਉਂਦਾ ਹੈ—ਫਲਾਂ ਆਦਮੀ ਦੀ ਜੇਬ ਕੱਟ ਗਈ—ਆਦਿ। ਇਵੇਂ ਹੀ ਜੇਬਕਤਰੇ ਸ਼ਬਦ ਹੈ। ਜੇਬ ਕਿਉਂ ਕਟੀ ਗਈ ? ਇਸ ਦਾ ਉੱਤਰ ਖੁਦ ਜੇਬ ਸ਼ਬਦ ਹੈ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ—ਜੀਮ-ਵਾਵ-ਬੇ—ਜੇਬ। ਇਸ ਦਾ ਅਰਥ ਹੈ ਕੱਟਣਾ, ਇਸ ਦੀ ਸ਼ੁਰੂਆਤ ਇਵੇਂ ਹੋਈ : ਪਹਿਲਾਂ ਪਹਿਲ ਕਮੀਜ ਆਦਿ ਦੇ ਲਈ ਨਿਸ਼ਚਿਤ ਕਪੜੇ ਵਿਚੋਂ ਖਾਸ ਤਰੀਕੇ ਨਾਲ ਥੋੜਾ ਜਿਹਾ ਕਪੜਾ ਕੱਟਕੇ ਇੱਕ ਛੋਟੀ ਜਿਹੀ ਥੈਲੀ ਬਣਾਈ ਜਾਂਦੀ ਸੀ ਫਿਰ ਕਮੀਜ ਆਦਿ ਨੂੰ ਬਗਲ ਵਿੱਚੋਂ ਜਾਂ ਸਾਹਮਣਿਉ ਕੱਟਕੇ ਉਸ ਦੇ ਅੰਦਰਲੇ ਪਾਸੇ ਉਹ ਥੈਲੀ ਸਿੰਉ ਦਿੱਤੀ ਜਾਂਦੀ ਸੀ। ਇਸ ਕਟੱਣ ਦੀ ਕਿਰਿਆ ਨੂੰ ਧਿਆਨ ਵਿੱਚ ਰੱਖ ਕੇ, ਇਸ ਨੂੰ ਜੇਬ ਕਹਿਣ ਲਗੇ। ਅਜ ਇਹ ਸ਼ਬਦ ਕਈ ਤਰ੍ਹਾਂ ਦੀਆਂ ਜੇਬਾਂ ਲਈ ਇਸਤੇਮਾਲ ਹੁੰਦਾ ਹੈ-ਭਾਵੇਂ ਉਹ ਕਮੀਜ਼ ਆਦਿ ਨੂੰ ਕੱਟ ਕੇ ਅੰਦਰਲੇ ਪਾਸੇ ਨਾਂ ਵੀ ਲਗਾਇਆ ਹੋਵੇ।

**ਰੂਮਾਲ :** ਇਹ ਫਾਰਸੀ ਦਾ ਸ਼ਬਦ ਹੈ। ਰੂ (ਚੇਹਰਾ) ਮਾਲ (ਚੀਜ਼) ਭਾਵ ਇਹ ਚਿਹਰੇ ਨਾਲ ਸਬਧਿਤ ਚੀਜ਼ ਹੈ। ਪਹਿਲੇ ਪਹਿਲ ਰੂਮਾਲ ਚੇਹਰੇ ਨੂੰ ਪੂੰਝਣ ਵਾਲੇ ਕਪੜੇ ਨੂੰ

ਕਿਹਾ ਜਾਂਦਾ ਸੀ। ਬਾਦ ਵਿੱਚ ਚਾਹੇ ਇਸ ਤੋਂ ਹੋਰ ਵੀ ਕਈ ਕੰਮ ਲਏ ਜਾਣ ਲਗੇ ਪਰ ਇਸ ਦਾ ਨਾਉਂ ਉਹ ਪਹਿਲਾਂ ਵਾਲਾ ਹੀ ਪੱਕ ਗਿਆ।

**ਦੇਵਾ ਨਾਮ ਪ੍ਰਿਆ** : ਇਹ ਸ਼ਬਦ ਸੰਸਕ੍ਰਿਤ ਦਾ ਹੈ। ਇਸ ਦਾ ਪ੍ਰਯੋਗ ਮਹਾਰਾਜਾ ਅਸ਼ੋਕ ਦੇ ਨਾਂ ਅੱਗੇ ਕੀਤਾ ਜਾਂਦਾ ਹੈ :-ਦੇਵਾ ਨਾਮ ਪ੍ਰਿਆ ਮਹਾਰਾਜਾ ਅਸ਼ੋਕ। ਅਸ਼ੋਕ ਦੇ ਸ਼ਿਲਾ ਲੇਖਾਂ ਵਿੱਚ ਇਹ ਸ਼ਬਦ ਬਹੁਤ ਜਗ੍ਹਾ ਮਿਲਦਾ ਹੈ। ਇਸ ਦਾ ਅਰਥ ਹੈ ਦੇਵਤਿਆਂ ਦਾ ਪਿਆਰਾ। ਕਿਤਨਾ ਸੁੰਦਰ ਸ਼ਬਦ ਹੈ। ਬੁੱਧ ਧਰਮ ਵਿਚ ਇਸ ਦਾ ਇਹ ਹੀ ਅਰਥ ਲਿਆ ਜਾਂਦਾ ਹੈ। ਪਰ ਹਿੰਦੂਆਂ ਦੇ ਵਿਆਕਰਣ ਕੋਸ਼ ਅਤੇ ਦੂਜੇ ਗ੍ਰੰਥਾਂ ਵਿਚ-ਦੇਵ ਨਾਮ ਪ੍ਰਿਆ ਦਾ ਅਰਥ ਹੈ "ਮੂਰਖ"। (ਦੇਖੋ-ਸਿਧਾਂਤ ਕੌਮਦੀ)। ਅੱਜ ਸੰਸਕ੍ਰਿਤ ਵਿੱਚ ਇਸਦਾ ਅਰਥ ਮੂਰਖ ਹੀ ਪ੍ਰਚਲਿਤ ਹੈ। ਇਸ ਦਾ ਕੀ ਕਾਰਣ ਹੈ ? ਕਾਰਣ ਬਹੁਤ ਸਪਸ਼ਟ ਹੈ। ਅਸ਼ੋਕ ਵਿਰੋਧੀ ਰਾਜਾ ਸੀ, ਉਸ ਦੇ ਰਾਜ ਵਿੱਚ ਬ੍ਰਾਹਮਣ ਧਰਮ ਦੀ ਮਹਿਮਾ ਘਟੀ ਤੇ ਬੁੱਧ ਧਰਮ ਦੀ ਵਧੀ। ਉਸ ਦੇ ਨੇਕ ਕੰਮਾਂ ਨੇ ਬੁੱਧ ਧਰਮ ਪ੍ਰਤੀ ਲੋਕਾਂ ਦਾ ਧਿਆਨ ਵੀ ਕਾਫੀ ਖਿਚਿਆ। ਉਸ ਦੇ ਹਰ ਨੇਕ ਕੰਮ ਨੂੰ ਲੋਕਾਂ ਬੁੱਧ ਧਰਮ ਦਾ ਅਸਰ ਹੀ ਸਮਝਿਆ। ਇਸ ਨਾਲ ਬ੍ਰਾਹਮਣ ਧਰਮ ਨੂੰ ਬਹੁਤ ਸੱਟ ਵਜੀ। ਇਸ ਤੋਂ ਚਿੜ ਕੇ ਬ੍ਰਾਹਮਣਾਂ ਨੇ ਅਸ਼ੋਕ ਦਾ ਵਿਰੋਧ ਆਰੰਭ ਕਰ ਦਿਤਾ। ਉਸ ਦੇ ਨਾਂ ਦੇ ਅੱਗੇ ਸ਼ਬਦ ਦਾ ਅਰਥ ਮੂਰਖ ਦੱਸਣਾ ਸ਼ੁਰੂ ਕਰ ਦਿਤਾ। ਉਸ ਨੂੰ ਮੂਰਖ ਕਹਿ ਕੇ ਆਪਣੀ ਚਿੜ੍ਹ ਨੂੰ ਪ੍ਰਗਟ ਕੀਤਾ। ਉਹਨਾਂ ਦੇ ਪ੍ਰਚਾਰ ਸਦਕਾ ਬਾਦ ਵਿੱਚ ਹਿੰਦੂ ਰਾਜਿਆਂ ਦੀ ਛਤਰਛਾਇਆ ਵਿੱਚ ਇਹ ਸ਼ਬਦ ਮੂਰਖ ਦਾ ਵਾਚਕ ਹੀ ਬਣ ਗਿਆ।

**ਅਸੁਰ** : ਇਸ ਦਾ ਅਰਥ ਰਾਕਸ਼ਿਸ਼ ਲਿਆ ਜਾਂਦਾ ਹੈ। ਇਹ ਦੇਵਤੇ ਦਾ ਉਲਟ ਹੈ-ਦੇਵ-ਅਸੁਰ ਪਰ ਰਿਗਵੇਦ ਵਿਚ ਇਸ ਦਾ ਅਰਥ ਦੇਵਤਾ ਹੀ ਹੈ। ਅਜਿਹਾ ਕਿਉਂ ? ਦਰਅਸਲ ਗੱਲ ਇਵੇਂ ਹੋਈ। ਕਿਸੇ ਪੁਰਾਨੇ ਸਮੇਂ ਵਿਚ ਪਾਰਸੀ ਅਤੇ ਆਰੀਆ ਲੋਕ ਇਕਠੇ ਰਹਿੰਦੇ ਸਨ। ਆਰੀਆ ਲੋਕਾਂ ਨੇ ਪਾਰਸੀਆਂ ਦੇ ਦੇਵਤਾ ਅਹੁਰ ਨੂੰ ਅਪਨਾ ਲਿਆ। ਉਹ ਇਸ ਨੂੰ 'ਅਸੁਰ' ਕਹਿੰਦੇ ਸਨ। ਫਾਰਸੀ ਵਿਚ ਜਿਥੇ 'ਹਾਹਾ' ਆਉਂਦਾ ਹੈ, ਸੰਸਕ੍ਰਿਤ ਵਿਚ ਉਥੇ 'ਸੱਸਾ' ਆ ਜਾਂਦਾ ਹੈ। ਜਿਵੇਂ ਹਫਤਾਹ, (ਫਾ੦) ਸਪਤਾਹ (ਸੰਸ੦) ਸੋ ਅਹੁਰ ਨੂੰ ਅਸੁਰ ਕਿਹਾ ਗਿਆ। ਬਾਦ ਵਿੱਚ ਕਿਤੇ ਜਾ ਕੇ ਪਾਰਸੀਆਂ ਤੇ ਆਰੀਆਂ ਦੀ ਆਪੋ ਵਿੱਚ ਅਣਬਣ ਰਹਿਣ ਲਗੀ। ਆਰੀਆਂ ਨੇ ਉਹਨਾਂ ਨੂੰ ਚਿੜ੍ਹਾਉਣ ਲਈ ਉਹਨਾਂ ਦੇ ਦੇਵਤੇ ਅਹੁਰ (ਅਸੁਰ) ਦਾ ਇਮੇਜ ਗਲਤ ਰੂਪ ਵਿਚ ਪੇਸ਼ ਕਰਨਾ ਸ਼ੁਰੂ ਕਰ ਦਿਤਾ। ਕਿਸੇ ਭਿਆਨਕ, ਨਫਰਤ ਭਰੇ ਤੇ ਵਿਹਸ਼ੀ ਜਿਹੇ ਆਦਮੀ ਨੂੰ ਉਹ ਅਸੁਰ ਕਹਿ ਦਿੰਦੇ, ਜਿਸ ਨਾਲ ਕਿ ਪਾਰਸੀ ਦੁਖੀ ਹੋਣ। ਅੱਗੇ ਚਲ ਕੇ ਇਹ ਸ਼ਬਦ ਇਸੇ ਤਰ੍ਹਾਂ ਦੇ ਕਲਪਿਤ ਪ੍ਰਾਣੀਆਂ ਲਈ ਪ੍ਰਚਲਿੱਤ ਹੋ ਗਿਆ।

**ਵਾਲ** : ਇਸ ਦਾ ਅਰਥ ਕੇਸ ਹੈ। ਪਰ ਇਹ ਅਰਥ ਕਿਵੇਂ ਪ੍ਰਚਲਿਤ ਹੋਇਆ ?-ਇਸ ਦੀ ਵਿਆਖਿਆ ਕਰਦਿਆਂ ਡਾ. ਭਗਵਤ ਸ਼ਰਣ ਉਪਾਧਿਆਏ ਨੇ ਲਿਖਿਆ ਹੈ ਕਿ ਇਹ ਸ਼ਬਦ ਅਸਲ ਵਿਚ ਬਾਬੁਲੀ ਭਾਸ਼ਾ ਦਾ ਸ਼ਬਦ ਹੈ। ਇਸ ਦਾ ਅਰਥ ਹੈ ਕਿ ਸਭ ਤੋਂ ਉਚਾ। ਕੇਸ ਕਿਉਂਕਿ ਮਨੁੱਖੀ ਸਰੀਰ ਵਿਚ ਸਭ ਤੋਂ ਉਚੇ ਅੰਗ, ਸਿਰ-ਤੇ ਹੁੰਦੇ ਹਨ, ਇਸ ਲਈ ਉਹਨਾਂ ਨੂੰ ਵਾਲ ਕਹਿਣ ਲਗੇ। ਫਿਰ ਉਹਨਾਂ ਦੀ ਤਰ੍ਹਾਂ ਦੇ ਹੋਣ ਕਰਕੇ ਹਰ ਜਗ੍ਹਾ ਦੇ ਕੇਸਾਂ ਨੂੰ ਵੀ ਵਾਲ ਹੀ ਕਿਹਾ ਜਾਣ ਲਗਾ।

**ਕਲਾ** : ਇਸ ਸ਼ਬਦ ਦਾ ਅਰਥ ਅੱਜ ਉਹੀ ਹੈ, ਜੋ ਅੰਗਰੇਜ਼ੀ ਦੇ ਸ਼ਬਦ ਆਰਟ ਦਾ ਹੈ। ਇਸ ਦਾ ਇਹ ਅਰਥ ਕਿਉਂ ਬਣਿਆ ? ਇਹ ਇੱਕ ਲੰਬੀ ਕਹਾਣੀ ਹੈ। 1400 ਬੀ. ਸੀ. ਵਿੱਚ ਇਰਾਕ ਵਿਚ ਸ਼ਾਲਮਨੇਸਰ ਨਾਮੀ ਰਾਜੇ ਨੇ 'ਕਲਾ' ਨਾਮ ਦੀ ਇੱਕ ਨਗਰੀ ਵਸਾਈ ਸੀ। ਰਾਜਨੈਤਿਕ, ਲੜਾਕੂ ਅਤੇ ਕਲਚਰਲ ਪੱਖੋਂ ਉਸ ਨਗਰੀ ਦਾ ਬਹੁਤ ਮਹੱਤਵ ਰਿਹਾ ਹੈ। ਉਥੇ ਆਰਟ ਦਾ ਕੇਂਦਰ ਸੀ। ਇਸ ਲਈ ਕਲਾ ਤੋਂ ਭਾਵ ਆਰਟ ਹੀ ਲਿਆ ਜਾਣ ਲਗਾ, ਜਿਵੇਂ ਪੰਜਾਬੀ ਸ਼ਬਦ ਦਾ ਅਰਥ ਕਈ ਵਾਰੀ ਬਹਾਦੁਰ ਵੀ ਲਿਖ ਲਿਆ ਜਾਂਦਾ ਹੈ ਕਿਉਂ ਕਿ ਪੰਜਾਬੀ ਬਹੁਤ ਬਹਾਦੁਰ ਹੋਏ ਹਨ।

ਹਰ ਸ਼ਬਦ ਦੀ ਆਪਣੀ ਕੋਈ ਨਾ ਕੋਈ ਹਿਸਟਰੀ ਹੁੰਦੀ ਹੈ। ਇਹ ਅਲਗ ਗੱਲ ਹੈ ਕਿ ਅੱਜ ਸਾਡੇ ਕੋਲ ਹਜ਼ਾਰਾਂ ਸਾਲਾਂ ਦਾ ਪੁਰਾਣਾ ਰਿਕਾਰਡ ਨਾ ਹੋਣ ਕਰਕੇ ਅਸੀਂ ਕਈ ਸ਼ਬਦਾਂ ਦਾ ਪੂਰਾ ਤੇ ਸਹੀ ਇਤਿਹਾਸ ਨਾ ਜਾਣ ਸਕੀਏ, ਫਿਰ ਵੀ ਮੌਜੂਦਾ ਗਿਆਨ ਦੀ ਰੋਸ਼ਨੀ ਵਿੱਚ ਅਸੀਂ ਬਹੁਤ ਸਾਰੇ ਸ਼ਬਦਾਂ ਦਾ ਇਤਿਹਾਸ ਖੋਜ ਸਕਦੇ ਹਾਂ।

ਸਾਡੀ ਨਿੱਤ ਵਰਤੋਂ ਦੇ ਸ਼ਬਦ ਆਪਣੇ ਪਿਛੇ ਹਜ਼ਾਰਾਂ ਸਾਲਾਂ ਦੇ ਸਬੰਧ ਛੁਪਾਈ ਬੈਠੇ ਹਨ। ਸਾਡੇ ਖੇਤਾਂ ਵਿੱਚ ਹੱਲ ਚਲਾ ਰਿਹਾ ਕਿਰਸਾਨ ਵੀ ਜੋ ਸ਼ਬਦ ਬੋਲਦਾ ਹੈ ਉਹਨਾਂ ਦਾ ਹਜ਼ਾਰਾਂ ਸਾਲ ਪਹਿਲਾਂ ਵੀ ਵੈਦਿਕ ਭਾਸ਼ਾ ਨਾਲ ਕਾਫੀ ਸਬੰਧ ਸੀ। ਕਿਸਾਨ ਜਿਸ ਨੂੰ ਬਲਦ ਕਹਿੰਦਾ ਹੈ, ਵੇਦ ਉਸ ਨੂੰ 'ਅਥਛੱਵਾਹ' ਕਹਿੰਦੇ ਨੇ। ਕਿਸਾਨ ਦੀ 'ਗਊ' ਵੇਦਾਂ ਦੀ 'ਗੋ' ਹੈ।

ਪੰਜਾਬੀ ਭਾਸ਼ਾ ਦੇ ਸ਼ਬਦਾਂ ਦਾ ਇਤਿਹਾਸ ਪੰਜਾਬ ਦੇ ਪਿੰਡਾਂ ਵਿਚ ਸੁਰਖਿਅਤ ਹੈ। ਲੋੜ ਇਸ ਗੱਲ ਦੀ ਹੈ ਕਿ ਉਸ ਨੂੰ ਨਸ਼ਟ ਹੋਣ ਤੋਂ ਬਚਾਇਆ ਜਾਵੇ। ਉਸ ਨੂੰ ਕਲਮ-ਬੰਦ ਕੀਤਾ ਜਾਵੇ, ਕਿਉਂਕਿ ਸ਼ਹਿਰੀਕਰਣ ਦੀ ਪ੍ਰਕ੍ਰਿਆ ਨੇ ਪਰੰਪਰਾ ਤੋਂ ਚੱਲੇ ਆ ਰਹੇ ਬਹੁਤ ਕੁਝ ਨੂੰ ਅਵੱਸ਼ ਨਸ਼ਟ ਕਰਨਾ ਹੈ। ਫਿਰ ਸ਼ਾਇਦ ਉਕਤ 'ਬਹੁਤ ਕੁਝ' ਵਿਚੋਂ ਲੋੜੀਂਦੀ ਇਕ ਵੀ ਵਸਤ ਕਦੇ ਵੀ ਪ੍ਰਾਪਤ ਨਾ ਕੀਤੀ ਜਾ ਸਕੇ। ਆਲਸ ਅਤੇ ਦੇਰੀ ਇਸ ਕੰਮ ਵਿੱਚ ਘਾਤਕ ਸਿਧ ਹੋ ਸਕਦੀਆਂ ਹਨ। ●

# ਤਿੰਨ ਗਜ਼ਲਾਂ

—ਦਲਬੀਰ

ਕਿਹੋ ਜਹੀ ਉਦਾਸੀ ਅਜ ਦੇ ਮੌਸਮ ਦੇ ਵਿਚ ਛਾਈ ਹੈ,
ਬਾਰੀ ਵਿਚੋਂ ਛਣ ਕੇ ਆਈ ਧੁੱਪ ਵੀ ਜਿਵੇਂ ਪਰਾਈ ਹੈ।
ਮੇਰੇ ਹਿੱਸੇ ਆਇਆ ਬੱਦਲ, ਬਿਨ ਵਰਿਆਂ ਹੀ ਲੰਘ ਗਿਆ,
ਮਸਤ ਪੌਣ ਨੇ ਵੀ ਤਾਂ ਯਾਰੋ, ਮੈਥੋਂ ਅੱਖ ਬਚਾਈ ਹੈ।
ਟੋਟੇ ਟੋਟੇ ਰੂਹ ਹੋਈ ਹੈ, ਫੀਤਾ ਫੀਤਾ ਜਿਸਮ ਜਿਹਾ,
ਮੇਰੇ ਘਰ ਦੀ ਸੜਕ ਤਾਂ ਦਸੋ, ਕੀਹਨੇ ਭਲਾ ਚੁਰਾਈ ਹੈ।
ਲੋਕਾਂ ਨੂੰ ਮੈਂ ਕਿਉਂ ਆਖਾਂ, ਸੁਖ ਦੀ ਅੱਗ ਬੁਝਾ ਦੇਵੋ,
ਇਹ ਚੁਆਤੀ ਤਾਂ ਮੈਂ ਯਾਰੋ, ਆਪਣੇ ਆਪ ਲਗਾਈ ਹੈ।
ਏਸੇ ਸ਼ਹਿਰ 'ਚ ਖ਼ੂਨ ਮਿਰਾ, ਕਤਰਾ ਕਤਰਾ ਬਿਖਰ ਗਿਆ,
ਫੇਰ ਵੀ ਏਥੇ ਦੀ ਹਰ ਬਸਤੀ, ਮੇਰੇ ਲਈ ਪਰਾਈ ਹੈ।
ਜਿਸਮ ਚੋਂ ਤੱਰਾਟਾਂ ਉਠਨ, ਪੈਰਾਂ ਵਿਚੋਂ ਲਹੂ ਸਿੰਮਦਾ,
ਬੰਦ ਕਮਰੇ 'ਚ ਬੈਠ ਕੇ ਮੈਂ ਤਾਂ, ਆਪਣੀ ਔਧ ਵਹਾਈ ਹੈ।
ਸੰਦਲੀ ਪੌਣ ਨੇ ਵੀ ਯਾਰੋ ਅਜ, ਮੈਥੋਂ ਅੱਖ ਬਚਾਈ ਹੈ।
ਸੂਰਜ ਦੀ ਧੁੱਪ ਬਾਰੀ ਵਿਚੋਂ, ਆਉਂਦੀ ਜਿਵੇਂ ਪਰਾਈ ਹੈ।

——

—ਗੁਰਚਰਨ ਸਿੰਘ 'ਚਰਨ'

ਅੰਬਰੀਂ ਦਿਸਣ ਨਾਂਹੀ ਘਟਾਵਾਂ ਕਹਿਰ ਕੋਈ।
ਸੁੰਨੀਆਂ ਜਿਸਦੀਆਂ ਗਲੀਆਂ ਨਾ ਐਸਾ ਸ਼ਹਿਰ ਕੋਈ।
ਦੁਸ਼ਮਣ ਤਕ ਕੇ ਘਰ ਦਾ ਰਸਤਾ ਭੁਲ ਬੈਠੇ,
ਦੇ ਨਾ ਦੇਵੇ ਰਾਹ 'ਚ ਤੁਸਾਂ ਨੂੰ ਜ਼ਹਿਰ ਕੋਈ।
ਖਾਮੋਸ਼ੀ ਦਾ ਰੰਗ ਉਡੀਕਣ ਬੈਠੇ ਹੋ,
ਕਿੰਝ ਵਿਖਾਵੇ ਪਾਣੀ ਦੇ ਬਿਨ ਫਹਿਰ ਕੋਈ।
ਉਂਜ ਤੇ ਆਪਾਂ ਮੌਤਾਂ ਦੇ ਸੰਗ ਘੁਲਣਾ ਸੀ,
ਬਦਲ ਗਿਆ ਪਰ ਜੀਵਨ ਦੀ ਹੈ ਬਹਿਰ ਕੋਈ।
ਸਾਗਰ ਦੀ ਚੁਪ ਵਰਨਣ ਕਰਨੀ ਪਾਗਲ ਹੋ,
ਰੋਕ ਦੇਵੇਗੀ ਸਾਹ ਤੁਹਾਡਾ ਲਹਿਰ ਕੋਈ।
ਫੁੱਲਾਂ ਦੀ ਮੁਠ ਸੁਟ ਦੇਵੋ ਤਾਂ ਕੁਝ ਹੋਵੇ,
ਪਥਰਾਂ ਵਿਚ ਨਾ ਹੁੰਦੀ ਕਦੇ ਹੈ ਮਹਿਕ ਕੋਈ।

—ਗੁਰਦਰਸ਼ਨ 'ਦੀਪ'

ਜੰਗਾਂ ਖੂਬ ਸਤਾਏ ਲੋਕ।
ਅਮਨਾਂ ਦੇ ਤ੍ਰਿਹਾਏ ਲੋਕ।

ਨਿਤ ਉਠਦੇ ਜੰਗੀ ਬੱਦਲਾਂ ਤੋਂ,
ਡਾਢੇ ਹੀ ਘਬਰਾਏ ਲੋਕ।

ਨਵੀਆਂ ਮੰਡੀਆਂ ਲੱਭਣ ਖਾਤਰ,
ਉਹਨਾਂ ਵੀ ਮਰਵਾਏ ਲੋਕ।

ਪਿਛਲੇ ਦੋ ਜੰਗਾਂ ਦੇ ਕੁਚਲੇ,
ਹਾਲਾਂ ਰਾਸ ਨਾ ਆਏ ਲੋਕ।

ਨਾ ਕੁੱਲੀ, ਨਾ ਗੁੱਲੀ, ਜੁੱਲੀ,
ਜ਼ਿੰਦਗੀ ਤੋਂ ਤੰਗ ਆਏ ਲੋਕ।

ਮੱਧ-ਪੂਰਬ ਵਿਚ ਹੱਕੋਂ ਵਿਰਵੇ,
ਕਰਦੇ ਹਾਏ ਹਾਏ ਲੋਕ।

ਨਾਲ ਸੰਗੀਨਾਂ ਕੋਹੇ ਜਾਂਦੇ,
ਉਠਦੇ ਜਦੋਂ ਦਬਾਏ ਲੋਕ।

ਡੀਗੋ ਗਾਰਸ਼ੀਅ ਟਾਪੂ ਵਿਚ,
ਜੰਗ ਬਾਜ਼ ਫਿਰ ਆਏ ਲੋਕ।

ਅਮਨ ਰਹੂ ਜੇ ਸਾਮਰਾਜ ਦੀਆਂ,
ਚਾਲਾਂ ਵਿਚ ਨਾ ਆਏ ਲੋਕ।

# ਦੋ ਗੀਤ

—ਨਾਥ ਜੰਡੂ ਸਿੰਘਾ

ਸਾਡੇ ਰੂਪ ਅਛੂਤੇ ਨੂੰ ਹਾਏ !
ਯਾਦ ਤੁਹਾਡੀ ਲੂਹੇ ਵੇ,
ਜਿਉਂ ਰੇਸ਼ਮ ਦੇ ਤੋਛਣ ਉਤੇ
ਪੈਂਦੇ ਜਾਣ ਫਲੂਹੇ ਵੇ—।

ਆਸਾਂ ਦੇ ਵਿਹੜੇ ਵਿਚ ਸਜਣਾਂ
ਕਿਕਰਾਂ ਨੇ ਉਗ ਆਈਆਂ ਵੇ
ਸੂਲਾਂ ਉਗੀਆਂ ਜਿਸ ਥਾਂ ਖਿੜਦੇ
ਰੀਝਾਂ ਦੇ ਫੁੱਲ ਸੂਹੇ ਵੇ—।

ਮੈਂ ਕੀ ਜਾਣਾ ਕਿਸ ਵਤ ਹੋਈ
ਵਿਚ ਪਰ੍ਹੋਂ ਦੇ ਭੰਡੀ ਵੇ,
ਅਸੀਂ ਤਾਂ ਤੈਨੂੰ ਰੋਏ ਸਾਂ
ਭੀੜ ਸਜਣ ਜੀ ਬੂਹੇ ਵੇ—।

ਝੂਠੀ ਪ੍ਰੀਤ ਨੂੰ ਪਾ ਵਿਚ ਭੱਠ ਦੇ
ਜੀਉਂਦੇ ਜੀ ਸੜ ਜਾਈਏ ਵੇ,
ਹਾਏ ਨਮੋਸ਼ੀ ਜਫ਼ਾ ਤੇਰੀ ਦੀ
ਡੁੱਬ ਮਰੀਏ ਵਿਚ ਖੂਹੇ ਵੇ—।

ਮਹਿਕ ਕੀ ਮਿਲਣੀ ਸੁਣ ਨੀ ਮਾਏ
ਬੰਜਰ ਹੋਈ ਧਰਤੀ 'ਚੋਂ
ਇਸ ਤੋਂ ਚੰਗਾ ਦੂਰ ਜਾ ਵਸੀਏ
ਕਿਸੇ ਨਰਕ ਦੀ ਜੂਹੇ ਵੇ—।

ਪਤਝੜ ਦੇ ਵਿਚ ਆਸ ਸਤਾਵੇ
ਰੁੱਤ ਮਹਿਕਾਂ ਦੀ ਆਵੇਗੀ,
ਮਹਿਕ ਦੀ ਰੁੱਤ ਨੇ ਆਕੇ ਵੇਖੋ
ਟਾਹਣੋਂ ਫੁੱਲ ਭਰੂਹੇ ਵੇ—।

ਭੋਰਾ ਭੋਰਾ ਕਰਕੇ ਸਾੜੇ
ਅੱਗ ਸਿੰਮਦੀ ਹੈ ਦੇਹੀ 'ਚੋਂ
ਬਣ ਕੇ ਦਾਤੀ ਪੌਣ ਪੁਰੇ ਦੀ
ਜਦ ਅੰਗਾਂ ਨੂੰ ਛੂਹੇ ਵੇ—।

—ਕੇਹਰ ਸਿੰਘ ਹਮਰਾਹੀ ਭੁੰਤਰ (ਕੁਲੂ)

ਨਾ ਬੋਲ ਪਪੀਹਾ ਵੇ ਵੈਰੀਆ ਤਨ ਮਨ ਜਲਦਾ ਜਾਏ,
ਮੈਂ ਬਿਰਹਾ ਮਾਰੀ ਨੂੰ ਹੀਰਿਆ ਅਲ੍ਹੜ ਪਿਆਰ ਸਤਾਏ।

ਕੁਝ ਮੌਸਮ ਜੋਬਨ ਤੇ ਹਾਏ ਕੁਝ ਮਸਤ ਹਵਾ ਲਹਿਰਾਈ,
ਕੁਝ ਬੂੰਦਾ ਬਾਂਦੀ ਵੇ ਮਾਹੀ ਕੁਝ ਮਗਨ ਘਟਾ ਨਸ਼ਿਆਈ।

ਕੁਝ ਵੇਲਾ ਅਮਰਤ ਦਾ ਮੇਰਾ ਸੀਨਾ ਫੁੱਲ ਫੁੱਲ ਜਾਏ,
ਨਾ ਬੋਲ ਪਪੀਹਾ ਵੇ ਵੈਰੀਆ ਤਨ ਮਨ ਜਲਦਾ ਜਾਏ।

ਕੁਝ ਮੋਰ ਪਏ ਗਾਂਉਂਦੇ ਨੇ ਮਾਹੀ ਵੇ ਬ੍ਰਿਹਾ ਪਿਆਰ ਮਿਲਾਕੇ,
ਰੱਤ ਚੀਸਾਂ ਚੂਸ ਲਈ ਹੋਈ ਪਿੰਜਰ ਗ਼ਮ ਪਚਾ ਕੇ।

ਇਹ ਨੈਣ ਪਿਆਸੇ ਵੇ ਤੈਨੂੰ ਦਰ ਦਰ ਖੋਜਣ ਧਾਏ,
ਨਾ ਬੋਲ ਪਪੀਹਾ ਵੇ ਵੈਰੀਆ ਤਨ ਮਨ ਜਲਦਾ ਜਾਏ।

ਮੈਂ ਅਪਣਾ ਜਾਤਾ ਸੀ ਭੌਰਿਆਂ ਤੈਨੂੰ ਸਿਰਤੇ ਚਾ ਕੇ,
ਇਕ ਤੈਨੂੰ ਮੰਗਿਆ ਸੀ ਖੁਦਾ ਤੋਂ ਆਪਣਾ ਆਪ ਗੰਵਾਕੇ।

ਸੰਗ ਹੋਉਕਿਆਂ ਲੁਕ ਲੁਕ ਕੇ ਸਾਨੂੰ ਯਾਦ ਤੇਰੀ ਨ੍ਰਿਤ ਆਏ,
ਨਾ ਬੋਲ ਪਪੀਹਾ ਵੇ ਵੈਰੀਆ ਤਨ ਮਨ ਜਲਦਾ ਜਾਏ।

ਇਕ ਉਮਰ ਨਿਦਾਨੀ ਵੇ ਦੂਜਾ ਆਸ ਬੇਆਸੀ ਲਹਿਰਾਂ,
ਤੀਜਾ ਸੇਕ ਵਿਛੋੜੇ ਦਾ ਚੌਥਾ ਹੁਸਨ ਦੀ ਸਿਖਰ ਦੁਪਹਿਰਾਂ।

ਆਈ ਰਾਤ ਹਨੇਰੀ ਵੇ ਇਹ ਬ੍ਰਿਹੰਨ ਕਿੰਝ ਲੰਘਾਏ,
ਨਾ ਬੋਲ ਪਪੀਹਾ ਵੇ ਵੈਰੀਆ ਤਨ ਮਨ ਜਲਦਾ ਜਾਏ।

ਨਾ ਰੋਂ ਤੂੰ ਮੇਘਲਿਆ ਮੇਰੇ ਕਰਮ ਲਿਖੇ ਸਨ ਐਸੇ,
ਜਦੋਂ ਆਪ ਵਿਛੋੜਾ ਦੇਵੇਂ ਫਿਰ ਜ਼ਿੰਦਗੀ ਮੇਲੇ ਕੈਸੇ।

ਹਾਏ ਸੇਜ ਅਕੇਲੀ ਵੇ ਉਤੋਂ ਦਾਮਨ ਚਮਕ ਡਰਾਏ,
ਨਾ ਬੋਲ ਪਪੀਹਾ ਵੇ ਵੈਰੀਆ ਤਨ ਮਨ ਜਲਦਾ ਜਾਏ।

ਉਹ ਆਉਣ ਨੂੰ ਕਹਿ ਗਿਆ ਸੀ ਪਤਾ ਨਹੀਂ ਕਿਸ ਕੁਬਜਾਂ ਨੇ ਮੋਹਿਆ,
ਮੈਂ ਅੱਥਰੂ ਪੀ ਅੜਿਆ ਬ੍ਰਿਹਾ ਪੁਤਲੀਆਂ ਵਿਚ ਸਮੋਇਆ।

ਹੋਏ ਕੇਹਰ ਮੁਬਾਰਕ ਓਹ ਜਿਹੜਾ ਪੀਆ ਪੇੜ ਸਿਧਾਏ,
ਨਾ ਬੋਲ ਪਪੀਹਾ ਵੇ ਵੈਰੀਆ ਤਨ ਮਨ ਜਲਦਾ ਜਾਏ।

ਘੁਣਤਰਾਂ

# ਰੱਬ ਬਚਾਏ ਅਲੂਚੱਕਾਂ ਤੋਂ

—ਦਲਬੀਰ

ਬੜੇ ਚੰਗੇ ਭਲੇ ਰੋਟੀ ਰੋਜ਼ੀ ਦੇ ਆਹਰ ਵਿਚ ਲਗੇ ਹੋਏ ਸਾਂ। ਸਰਕਾਰ ਦੀ ਨੌਕਰੀ ਕਰੀਦੀ ਸੀ ਤੇ ਕੰਮ ਅਪਣਾ ਘਰ ਦਾ ਕਰੀਦਾ ਸੀ। ਢਾਈ ਸੌ ਰੁਪਏ ਸਰਕਾਰੀ ਅਤੇ ਪੰਜ ਕੁ ਸੌ ਦੇ ਏੜ ਗੇੜ ਗ਼ੈਰ-ਸਰਕਾਰੀ ਤਨਖਾਹ ਲੈ ਲਈਦੀ ਸੀ। ਛੜਾ ਛਾਂਟ ਹੋਣ ਕਰਕੇ ਗੁਜ਼ਾਰਾ ਵਾਹਵਾ ਹੋ ਜਾਂਦਾ ਸੀ। ਮੂਡ ਵੀ ਜ਼ਰਾ ਰੁਮਾਂਟਕ ਸੀ—ਇਸ ਕਰਕੇ ਕਵਿਤਾ ਰਚਨ ਦਾ ਸ਼ੌਂਸ ਵੀ ਪੂਰਾ ਕਰ ਲਈਦਾ ਸੀ। ਪਰ ਅਚਾਨਕ ਅਜਿਹਾ ਦਿਮਾਗ ਫਿਰਿਆ, ਜਿਵੇਂ ਮੁਹੰਮਦ ਤੁਗਲਕ ਦਾ ਫਿਰਿਆ ਸੀ। ਆਪਣੀ ਰਾਜਧਾਨੀ ਤਾਂ ਕੋਈ ਹੈ ਨਹੀਂ ਸੀ (ਉਂਜ ਅਜ ਕਲ੍ਹ ਦੇ ਰਾਜੇ ਵੀ ਹੋਟਲਾਂ ਦੇ ਦਰਬਾਨ ਬਣੇ ਹੋਏ ਹਨ) ਜਿਹੜੀ ਬਦਲ ਲੈਂਦੇ ਪਰ ਕੁਝ ਨਾ ਕੁਝ ਬਦਲਣਾ ਤਾਂ ਜ਼ਰੂਰ ਸੀ, ਸੋ ਆਪਣਾ ਕਿੱਤਾ ਬਦਲ ਲਿਆ। ਦੋਸਤਾਂ ਦੇ ਕਹੇ ਕਹਾਏ ਨੌਕਰੀ ਛੱਡ ਦਿਤੀ ਅਤੇ ਲਿਖਾਰੀ ਬਣ ਗਏ।

ਧੜਾ ਧੜ ਦਸ ਬਾਰਾਂ ਕਹਾਣੀਆਂ, ਡੇਢ ਕੁ ਸੌ ਕਵਿਤਾਵਾਂ, ਇਕ ਵੱਡਾ ਨਾਵਲ, ਦੋ ਅਲੋਚਨਾ ਦੀਆਂ ਕਿਤਾਬਾਂ, ਤਿੰਨ ਨਾਟਕ ਪੂਰੇ ਅਤੇ ਅੱਧੀ ਕੁ ਦਰਜਨ ਇਕਾਂਗੀ ਲਿਖ ਮਾਰੇ। ਜਿਹੜੀ ਕਮਾਈ ਕੀਤੀ ਸੀ, ਉਹ ਵੀ ਇਨ੍ਹਾਂ ਰਚਨਾਵਾਂ ਨੂੰ ਛਪਵਾਉਣ ਲਈ ਰੋੜ੍ਹ ਛੱਡੀ ਅਤੇ ਜਨਾਬ ਨੌਂ ਕਿਤਾਬਾਂ ਦੇ ਲਿਖਾਰੀ ਹੋ ਗਏ। ਪੰਜਾਬੀ ਵਿਚ ਏਨਾ ਧੜਾ ਧੜ ਤੇ ਏਨਾ 'ਬਹੁ ਪੱਖੀ' ਲਿਖਣ ਵਾਲਾ ਇਕੋ ਇਕ ਬੰਦਾ ਹੋਰ ਹੈ ਤੇ ਉਹ ਹੈ ਪ੍ਰੋ: ਹਮਦਰਦਵੀਰ ਨੌਸ਼ਹਿਰਵੀ ਪੰਨੂੰ। ਪਰ ਮੈਂ ਉਸ ਨੂੰ ਵੀ ਪਿਛੇ ਛੱਡ ਗਿਆ ਸਾਂ।

ਕਿਤਾਬਾਂ ਛਪ ਕੇ ਮਾਰਕੀਟ ਵਿਚ ਆ ਗਈਆਂ ਅਤੇ ਜਦੋਂ ਵਿਕਣੀਆਂ ਸ਼ੁਰੂ ਹੋ ਗਈਆਂ ਤਾਂ ਸਚਮੁੱਚ ਬਹੁਤ ਹੀ ਹੈਰਾਨੀ ਹੋਈ। ਪੰਜਾਬੀ ਵਿਚ ਤਾਂ ਕਿਤਾਬ ਛਪ ਕੇ ਪੰਦਰਾਂ ਪੰਦਰਾਂ ਸਾਲ ਬੁਕ ਵਿਕ੍ਰੇਤਾਵਾਂ ਦੇ ਗੁਦਾਮਾਂ ਅਤੇ ਸ਼ੈਲਫਾਂ ਵਿਚ ਪਈ ਰਹਿੰਦੀ ਹੈ ਅਤੇ ਉਸ ਨੂੰ ਸਿਉਂਕ ਹੀ ਪੜ੍ਹਦੀ ਹੈ, ਪਰ ਏਥੇ ਤਾਂ ਧੜਾ ਧੜ ਵਿਕ ਰਹੀਆਂ ਸਨ। ਮੇਰੀਆਂ ਕਿਤਾਬਾਂ ਨੇ ਏਨਾ ਤਹਿਲਕਾ ਮਚਾ ਦਿਤਾ ਕਿ ਮਸ਼ਹੂਰ ਰਸਾਲਿਆਂ ਨੇ ਮੇਰੇ ਬਾਰੇ ਲੇਖ ਲਿਖਣੇ ਆਰੰਭ ਕਰ ਦਿਤੇ, ਕਈ ਸੰਪਾਦਕਾਂ ਨੇ ਇੰਟਰਵਿਊ ਲੈ ਕੇ ਛਾਪੀ ਤੇ ਕਈਆਂ ਨੇ ਮੇਰੇ ਰੇਖਾ ਚਿਤਰ ਛਾਪੇ। ਸਭ ਨੇ ਮੈਨੂੰ ਏਨੀ ਪ੍ਰਸੰਸਾ ਦਿਤੀ ਕਿ ਮੈਨੂੰ ਬਾਂਸ ਤੇ ਚਾੜ੍ਹ ਦਿਤਾ।

ਜਦੋਂ ਹਾਲੇ ਮੈਂ ਸਰਕਾਰੀ ਨੌਕਰੀ ਕਰਦਾ ਸਾਂ ਤਾਂ ਸੋਚਿਆ ਕਰਦਾ ਸਾਂ ਕਿ ਜਿਹੜੇ ਮਸ਼ਹੂਰ ਲੀਡਰ, ਲੇਖਕ ਜਾਂ ਐਕਟਰ ਹਨ, ਜਿਨ੍ਹਾਂ ਦੀ ਝਾਤ ਲਈ ਤੇ ਜਿਨ੍ਹਾਂ ਦੇ ਇਕ ਬੋਲ ਲਈ ਲੋਕ ਵਹੀਰਾਂ ਘੱਤ ਕੇ ਪਹੁੰਚਦੇ ਹਨ, ਮੀਂਹ, ਧੁੱਪ, ਹਨੇਰੀ ਆਦਿ 'ਚ ਖੜੇ ਰਹਿੰਦੇ ਹਨ, ਉਨ੍ਹਾਂ ਦੇ ਜ਼ਰੂਰ ਇਕ ਪੂਛ ਲੱਗੀ ਹੁੰਦੀ ਹੋਵੇਗੀ। ਪਰ ਉਦੋਂ ਕਿਸੇ ਵੀ ਅਜਿਹੇ ਬੰਦੇ ਦੇ ਪੂਛ ਨਹੀਂ ਸੀ ਦੇਖੀ। ਪਰ ਅਜ ਜਦੋਂ ਮੈਂ ਵੀ ਬਹੁਤ ਮਸ਼ਹੂਰ ਬੰਦਾ ਬਣ ਗਿਆ ਤਾਂ ਮਹਿਸੂਸ ਕੀਤਾ ਕਿ ਸਚਮੁੱਚ ਇਕ ਪੂਛ ਹੁੰਦੀ ਹੈ, ਜਿਸ ਦੀ ਵਰਤੋਂ ਕਈ ਕਿਸਮ ਨਾਲ ਕੀਤੀ ਜਾ ਸਕਦੀ ਹੈ।

ਖੈਰ ਦੋ ਚਾਰ ਚੁੱਕ-ਦੇਊ ਦੋਸਤਾਂ ਮਿੱਤਰਾਂ ਨੇ ਕਿਹਾ ਕਿ ਹੁਣ ਮੇਰੇ ਬਾਰੇ ਇਕ ਗੋਸ਼ਟੀ ਹੋਣੀ ਚਾਹੀਦੀ ਹੈ। ਇਸ ਗੋਸ਼ਟੀ ਵਿਚ ਸਿਰਕੱਢ ਅਲੋਚਕਾਂ ਨੂੰ ਸੱਦਿਆ ਜਾਵੇ। ਕਿਉਂਕਿ ਮੇਰੀ ਪੂਛ ਹਾਲੇ ਸਿਰਫ ਗਿੱਠ ਕੁ ਸੀ, ਇਸ ਲਈ ਇਹ ਚਾਹ ਪੈਦਾ ਹੋ ਗਈ ਕਿ ਪੂਛ ਵੱਡੀ ਕਰਵਾ ਲਈ ਜਾਵੇ। ਇਸ ਕਰਕੇ ਅਲੋਚਕ ਸੱਜਣਾਂ ਨੂੰ ਬੰਦ ਲਫਾਫੇ ਵਿਚ ਸੱਦੇ ਭੇਜੇ ਗਏ। ਐਮਰਜੈਂਸੀ ਤੋਂ ਪਹਿਲਾਂ ਮੈਂ ਸਰਕਾਰੀ ਦਫਤਰ ਵਿਚ ਕੰਮ ਕਰਦਾ ਰਿਹਾ ਸਾਂ, ਇਸ ਲਈ ਉਥੋਂ ਦੇ ਕੰਮ ਕਢਾਉਣ ਦੇ ਤੌਰ ਤਰੀਕੇ ਚੰਗੀ ਤਰ੍ਹਾਂ ਜਾਣਦਾ ਸਾਂ। ਅਲੋਚਕਾਂ ਨੂੰ ਚਿੱਠੀ ਵਿਚ ਲਿਖਿਆ ਸੀ ਕਿ ਤੁਸੀਂ "ਆਓ ਅਤੇ ਆ ਕੇ ਸ੍ਰੀ ਫਲਾਣਾ ਦੀਆਂ ਕਿਰਤਾਂ ਅਤੇ ਪ੍ਰਤਿਭਾ ਬਾਰੇ ਚਾਨਣਾ ਪਾਓ। ਤੁਹਾਨੂੰ ਆਉਣ ਜਾਣ ਦਾ ਕਿਰਾਇਆ ਦੇਣ ਤੋਂ ਬਿਨਾਂ ਖਾਣ 'ਪੀਣ' ਦੀ ਪੂਰੀ ਸਹੂਲਤ ਦਿਤੀ

ਜਾਵੇਗੀ । ਮੈਨੂੰ ਪਤਾ ਸੀ ਕਿ ਪੀਣ ਦੇ ਲਾਲਚ ਤੇ ਤਾਂ ਵੱਡੇ ਵੱਡੇ ਨਾਢੂ ਖਾਂ ਵੀ ਚਲੇ ਆਉਂਦੇ ਹਨ ।

ਨਹੁੰ ਨਹੁੰ ਕਰਕੇ ਦਿਨ ਬੀਤੇ ਅਤੇ–ਸਮਾਗਮ ਦਾ ਦਿਨ ਆ ਗਿਆ । ਮੇਰਾ ਇਕ ਪਰਮ ਮਿੱਤਰ ਸਟੇਜ ਸਕੱਤਰ ਬਣ ਗਿਆ ਅਤੇ ਉਸ ਨੇ ਮੈਨੂੰ ਹਾਰ ਪੁਆ ਕੇ ਕੁਰਸੀ ਉਤੇ ਬਿਠਾ ਦਿਤਾ । ਮੂਹਰੇ ਭਾਰੀ ਤਾਦਾਦ ਵਿਚ 'ਲੋਕ' ਬੈਠੇ ਸਨ । ਮੈਂ ਆਚਾਨਕ ਆਪਣੇ ਆਪ ਨੂੰ ਦੇਸ਼ ਦਾ ਸਭ ਤੋਂ ਵੱਡਾ ਲੀਡਰ ਖਿਆਲ ਕੀਤਾ, ਪਰ ਦੂਜੇ ਹੀ ਪਲ ਸਟੇਜ ਸਕੱਤਰ ਦੀ ਅਵਾਜ਼ ਨੇ ਮੇਰਾ ਸੁਪਨਾ ਭੰਗ ਕਰ ਦਿਤਾ । ਉਹ ਕਹਿ ਰਿਹਾ ਸੀ......"ਸਿਰਮੌਰ ਜੀ ਨੇ ਛੇ ਮਹੀਨੇ ਵਿਚ ਉਹ ਮਾਅਰਕਾ ਮਾਰਿਆ ਹੈ, ਜਿੰਨਾ ਵੱਡੇ ਵੱਡੇ ਨਾਢੂ ਖਾਂ ਦੇ ਸਾਲਿਆਂ ਲੇਖਕਾਂ ਨੇ ਵੀ ਨਹੀਂ ਮਾਰਿਆ ਹੋਣਾ । ਇਹਨਾਂ ਦੀਆਂ ਰਚਨਾਵਾਂ, ਬਸ ਪੁੱਛੋ ਕੁਝ ਨਾ । ਤੇ ਫੇਰ ਇਹਨਾਂ ਛੱਡਿਆ ਵੀ ਕੁਝ ਨਹੀਂ । ਜੇ ਕਵਿਤਾ ਲਿਖੀ ਤਾਂ ਕਸਰਤ ਮੁਹਕਮਪੁਰੀ ਨੂੰ ਮਾਤ ਕਰ ਦਿਤਾ, ਜੇ ਕਹਾਣੀ ਲਿਖੀ ਤਾਂ ਵੱਡੇ ਵੱਡੇ ਕਹਾਣੀਕਾਰਾਂ ਨੂੰ ਪਿਛੇ ਛੱਡ ਗਏ । ਇਹਨਾਂ ਦੇ ਨਾਵਲ ਗੁਲਸ਼ਨ ਨੰਦਾ ਦੇ ਨਾਵਲਾਂ ਨਾਲੋਂ ਵੀ ਕਿਤੇ ਚੰਗੇ (?), ਇਹਨਾਂ ਦੇ ਨਾਟਕ ਤਾਂ ਬਸ ਪੁੱਛੋ ਹੀ ਕੁਝ ਨਾ ਤੇ ਨਾਵਲ ਤਾਂ ਜਾਣੋਂ ਕੁਲਬੀਰ ਸਿੰਘ ਵੀ ਕੀ ਚੀਜ਼ ਹੈ, ਇਨ੍ਹਾਂ ਅੱਗੇ । ਮੈਂ ਬਹੁਤਾ ਕੁਝ ਨਾ ਕਹਿੰਦਾ ਹੋਇਆ ਪੰਜਾਬੀ ਦੇ ਮਸ਼ਹੂਰ ਅਲੋਚਕ ਸ੍ਰੀ ਲੱਤ ਘਸੀਟ ਸਿੰਘ ਨੂੰ ਬੇਨਤੀ ਕਰਾਂਗਾ ਕਿ ਉਹ ਸਟੇਜ ਤੇ ਆਉਣ ।"

ਲੱਤ ਘਸੀਟ ਸਿੰਘ ਸਟੇਜ ਤੇ ਆਏ ਅਤੇ ਬੋਲਣ ਲਗੇ, "ਮੈਨੂੰ ਹੈਰਾਨੀ ਤਾਂ ਏਸ ਗੱਲ ਦੀ ਹੈ ਕਿ ਜਿਸ ਸਾਹਿਤਕਾਰ ਬਾਰੇ ਗੋਸ਼ਟੀ ਹੋ ਰਹੀ,.. ਉਹਨੂੰ ਸਾਹਿਤਕਾਰ ਮੰਨਦਾ ਕੌਣ ਹੈ ? (ਰੌਲਾ) । ਰੌਲਾ ਪਾਉਣ ਨਾਲ ਕੁਝ ਨਹੀਂ ਬਣਨਾ, ਮੈਂ ਵੱਡੇ ਵੱਡੇ ਸਾਹਿਤਕਾਰਾਂ ਦੀਆਂ ਟੰਗਾਂ ਖਿੱਚੀਆਂ ਹਨ, ਪਰ ਕਿਸੇ ਦੀ ਹਿੰਮਤ ਨਹੀਂ ਪਈ ਕਿ ਮੈਨੂੰ ਟੰਗ ਖਿੱਚ ਕੇ ਹੇਠ ਸੁੱਟ ਦੇਵੇ । ਸਿਰਮੌਰ ਜੀ ਨੇ ਲਿਖਿਆ ਬਹੁਤ ਹੈ ਪਰ ਮੈਂ ਕਹਿੰਦਾ ਹਾਂ ਕਿ ਸਵਾਹ ਖੇਹ ਲਿਖਣ ਨਾਲੋਂ ਚੰਗਾ ਨਹੀਂ ਸੀ ਕਿ ਘਰ ਬੈਠਦੇ ਤੇ ਸਾਹਿਤ ਦਾ ਖੇਤਰ ਮੇਰੇ ਵਰਗੇ ਬੁੱਧੀਮਾਨਾਂ ਲਈ ਰਹਿਣ ਦਿੰਦੇ । (ਬੈਠ ਜਾਓ, ਬੈਠ ਜਾਓ ਦਾ ਰੌਲਾ) ਹਾਂ, ਤੇ ਇਸ ਨਵੇਂ ਕਲਮ ਘਸੀਟ ਨੂੰ ਮੇਰੀ ਰਾਏ ਹੈ ਕਿ ਨਾ ਆਪਣਾ ਦਿਮਾਗ ਖਰਾਬ ਕਰੇ ਤੇ ਨਾ ਸਾਡਾ ਅਤੇ ਲਿਖਣਾ ਬੰਦ ਕਰ ਦੇਵੇ ।" ਲੱਤ ਘਸੀਟ ਸਿੰਘ ਬੈਠ ਗਿਆ ਤਾਂ ਮੈਂ ਰੁਮਾਲ ਨਾਲ ਆਪਣਾ ਮੱਥਾ ਪੂੰਝਿਆ । ਪਹਿਲੇ ਹੀ ਅਲੋਚਕ ਨੇ ਮੇਰੇ ਵਾਲੀ ਟਿੰਬਰੀ ਟੋਟ ਕਰ ਦਿਤੀ ਸੀ ।

ਹੁਣ ਵਾਰੀ ਸ੍ਰੀ ਖੁੰਬ ਟੱਪ ਜੀ ਦੀ ਸੀ । ਸਟੇਜ ਤੇ ਆਉਂਦੇ ਹੀ ਲਾਲ ਪੀਲੇ ਹੋਣ ਲਗੇ : "ਮੈਂ ਕਹਿੰਨਾਂ ਸਾਨੂੰ ਬੁਲਾਇਆ ਕਿਸ ਲਈ ਗਿਆ ਹੈ ? ਰੌਲਾ ਪਾ ਕੇ ਚੁੱਪ ਕਰਾਉਣ ਲਈ ? ਅਸੀਂ ਏਨੀ ਦੂਰੋਂ ਦੂਰੋਂ ਆਏ ਹਾਂ ਤਾਂ ਘੱਟੋ ਘੱਟ ਚੁੱਪ ਕਰਕੇ ਤਾਂ ਬੈਠੋ । ਹਾਂ, ਤੇ ਅਜ ਅਸੀਂ ਸ੍ਰੀ ਸਿਰਮੌਰ ਦੀਆਂ ਕਲਾ ਕਿਰਤਾਂ ਬਾਰੇ ਵਿਚਾਰ ਕਰਨਾ ਹੈ । ਮੈਨੂੰ ਅਫਸੋਸ ਹੈ ਕਿ ਮੈਂ ਇਹਨਾਂ ਦੀ ਕੋਈ ਰਚਨਾ ਪੜ੍ਹ ਨਹੀਂ ਸਕਿਆ । ਪਰ ਫਿਕਰ ਨਾ ਕਰੋ । ਮੇਰੀ ਸਾਰੀ ਉਮਰ ਅਲੋਚਨਾ ਕਰਦਿਆਂ ਬੀਤੀ ਹੈ, ਹਰ ਲਿਖਾਰੀ ਬਾਰੇ ਮੈਂ ਵਿਚਾਰ ਪੇਸ਼ ਕੀਤੇ ਹਨ ਪਰ ਮੈਂ ਕਿਸੇ ਪੰਜਾਬੀ ਲਿਖਾਰੀ ਦੀ ਕੋਈ ਕਿਤਾਬ ਨਹੀਂ ਪੜ੍ਹਦਾ । ਗੱਲ ਅਸਲ ਵਿਚ ਇਹ ਹੈ ਕਿ ਮੇਰੇ ਖਿਆਲ ਮੁਤਾਬਕ ਪੰਜਾਬੀ ਦੇ ਕਿਸੇ ਲਿਖਾਰੀ ਨੂੰ ਲਿਖਣ ਹੀ ਨਹੀਂ ਆਉਂਦਾ । ਕਿਹੜਾ ਪੰਜਾਬੀ ਦਾ ਲਿਖਾਰੀ ਹੈ ਜਿਹੜਾ 'ਅਗਾਥਾ ਕ੍ਰਿਸਟੀ' ਜਾਂ 'ਅਰਲ ਸਟਨਲੇ ਗਾਰਡਨਰ' ਦੇ ਪਾਏ ਦਾ ਹੋਵੇ । ਹਾਂ ਹਿੰਦੀ ਵਿਚ ਕਰਨਲ ਰਣਜੀਤ ਦੇ ਨਾਵਲ ਕਾਫੀ ਚੰਗੇ ਹਨ । ਪੰਜਾਬੀ ਦੇ ਨਾਵਲਾਂ ਵਿਚ ਤਾਂ ਸਸਪੈਂਸ ਹੀ ਕੋਈ ਨਹੀਂ ਹੁੰਦਾ । ਤੇ ਜੇਕਰ ਪੰਜਾਬੀ ਵਿਚ ਪਹਿਲਾਂ ਕੋਈ ਪਾਏ ਦਾ ਲਿਖਾਰੀ ਨਹੀਂ ਤਾਂ ਫੇਰ ਸਿਰਮੌਰ, ਜਿਹੜਾ ਕਲ ਦਾ ਛੋਕਰਾ ਹੈ, ਕਿਸ ਬਾਗ ਦੀ ਮੂਲੀ ਹੈ । ਮੇਰਾ ਵਿਚਾਰ ਹੈ ਕਿ ਸਿਰਮੌਰ ਨੂੰ ਅਜੇ ਹੋਰ ਮਿਹਨਤ ਕਰਨੀ ਚਾਹੀਦੀ ਹੈ ਅਤੇ ਆਪਣੀ ਲਿਖਤ ਦੀ ਕਚਿਆਈ ਨੂੰ ਦੂਰ ਕਰਨਾ ਚਾਹੀਦਾ ਹੈ । ਹੋ ਸਕਦਾ ਹੈ ਕਿ ਉਹ ਹੀ ਪੰਜਾਬੀ ਦਾ 'ਅਗਾਥਾ ਕ੍ਰਿਸਟੀ' ਜਾਂ ਕਰਨਲ ਰਣਜੀਤ ਬਣ ਨਿਬੜੇ ।"

ਹੁਣ ਕਿਉਂਕਿ ਦੋ ਅਲੋਚਕ ਮੇਰੇ ਵਾਲੀ ਢਿਬਰੀ ਟੋਟ ਕਰ ਚੁਕੇ ਸਨ ਅਤੇ ਅਜੇ ਵੀ ਇਹੀ ਹਾਲ ਰਹਿਣ ਦੀ ਆਸ ਸੀ, ਇਸ ਲਈ ਮੈਂ ਕਾਫੀ ਸੰਭਲ ਗਿਆ ਸਾਂ ।

ਸਟੇਜ ਸਕੱਤਰ ਨੇ ਅਗਲੇ ਅਲੋਚਕ ਦੀ ਜਾਣ ਪਹਿਚਾਣ ਕਰਵਾਈ : "ਹੁਣ ਤੁਹਾਡੇ ਸਾਹਮਣੇ ਸ੍ਰੀ ਪਾਰਖੂ ਜੀ ਆਪਣੇ ਸ਼ੁੱਭ ਵਿਚਾਰ ਪੇਸ਼ ਕਰਨਗੇ । ਸ੍ਰੀ ਪਾਰਖੂ ਜੀ ਅਲੋਚਨਾ ਦੇ ਨਾਲ ਨਾਲ ਸਬਜ਼ੀ ਵੇਚਣ ਦਾ ਧੰਦਾ ਵੀ ਕਰਦੇ ਹਨ ।"

ਸ੍ਰੀ ਪਾਰਖੂ ਜੀ ਸਟੇਜ ਤੇ ਆ ਗਏ : "ਭਰ ਵੋ, ਸਿਰਮੌਰ ਜੀ ਦੀਆਂ ਰਚਨਾਵਾਂ ਦਰੇ ਵਿਚ ਹਨ ਤੇ ਉਹਨਾਂ ਵਿਚੋਂ ਛਾਨਣਾ ਲਾ ਕੇ ਮੋਟੇ ਆਲੂਆਂ ਵਾਂਗ ਚੰਗੀਆਂ ਚੀਜ਼ਾਂ ਚੁਣਨੀਆਂ ਪੈਣਗੀਆਂ। ਇਹਨਾਂ ਦੀਆ ਬਹੁਤ ਸਾਰੀਆਂ ਕਵਿਤਾਵਾਂ ਇੰਜ ਹਨ ਜਿਵੇਂ ਬਹੁਤ ਹੀ ਸੁਹਣਾ ਗੋਭੀ ਦਾ ਫੁੱਲ ਹੋਵੇ ਅਤੇ ਕੁਝ ਕੁ ਗਲੇ ਸੜੇ ਟਮਾਟਰਾਂ ਵਰਗੀਆਂ ਹਨ। ਨਾਵਲ ਜ਼ਰੂਰ ਹਰੀ ਮਿਰਚ ਵਰਗਾ ਚਟਪਟਾ ਹੈ, ਪਰ ਨਾਟਕ ਤਾਂ ਬਿਲਕੁਲ ਹੀ ਪੇਠੇ ਵਰਗੇ ਬਕਬਕੇ ਹਨ ਜਿਹੜੇ ਪੰਦਰਾਂ ਪੈਸੇ ਕਿਲੋ ਵੀ ਕੋਈ ਨਹੀਂ ਚੁਕਦਾ। ਇਹਨਾਂ ਦੇ ਨਾਵਲ ਵਿਚ ਸਬਜ਼ੀ ਫਰੋਸ਼ ਦਾ ਜਿਹੜਾ ਪਾਤਰ ਹੈ, ਉਸ ਦਾ ਪਾਤਰ ਚਿਤਰਣ ਠੀਕ ਨਹੀਂ ਕੀਤਾ ਗਿਆ। ਇਹ ਇਸ ਤਰ੍ਹਾਂ ਲਗਦਾ ਹੈ ਜਿਵੇਂ ਗਾਹਕ ਕਰੇਲੇ ਮੰਗੇ ਤੇ ਤੁਸੀਂ ਉਹਨੂੰ ਚੱਪਣ ਕੱਦੂ ਫੜਾ ਦਿਓ। ਪਾਤਰ ਚਿਤਰਨ ਕਰਨ ਲਗਿਆਂ ਸਿਰਮੌਰ ਜੀ ਨੂੰ ਪੂਰੀ ਤਰ੍ਹਾਂ ਅਧਿਅਨ ਕਰਨਾ ਚਾਹੀਦਾ ਸੀ। ਆਖਰ ਵਿਚ ਮੈਂ ਚਾਹਾਂਗਾ ਕਿ ਉਹ ਨਵੇਂ ਉਭਰ ਰਹੇ ਸਾਹਿਤਕਾਰ ਆਪਣੇ ਗੁਣਾਂ ਵਿਚ ਪਕਿਆਈ ਲਿਆਉਣ। ਇਹ ਉਸ ਟਮਾਟਰ ਵਾਂਗ ਹਨ ਜਿਹੜਾ ਕੱਚਾ ਹੀ ਤੋੜ ਲਿਆ ਗਿਆ ਹੈ ਅਤੇ ਅਗਲੇ ਪੰਜ ਛੇ ਦਿਨਾਂ ਤਕ ਪੱਕ ਕੇ ਲਾਲ ਹੋ ਜਾਵੇਗਾ।" ਪਾਰਖੂ ਜੀ ਦੀ ਤਕਰੀਰ ਤੇ ਬਹੁਤ ਸਾਰੀਆਂ ਤਾੜੀਆਂ ਵੱਜੀਆਂ ਅਤੇ ਮੈਂ ਵੀ ਆਪਣੇ ਆਪ ਨੂੰ ਚੰਗਾ ਤਕੜਾ ਟਮਾਟਰ ਮਹਿਸੂਸ ਕੀਤਾ ਜਿਸਦਾ ਰੰਗ ਲਾਲ ਹੋ ਰਿਹਾ ਹੋਵੇ।

ਹੁਣ ਵਾਰੀ ਪਰਯੋਗਵਾਦੀ ਅਲੋਚਕ ਕਾਹਲੂਵਾਲੀਆ ਜੀ ਸੀ। ਉਨ੍ਹਾਂ ਕੇ ਨਾਮ ਦਾ ਐਲਾਨ ਹੋਣ ਤੇ ਲੰਬੀ ਦਾੜ੍ਹੀ, ਚੜ੍ਹੀਆਂ ਹੋਈਆਂ ਅੱਖਾਂ, ਨਿੱਕੀਆਂ ਐਨਕਾਂ ਲਾਈ ਤੇ ਗੱਲ ਵਿਚ ਲੰਬਾ ਝੋਲਾ ਪਾਈ ਇਕ ਸਾਹਿਬ ਸਟੇਜ ਤੇ ਆ ਗਏ "ਸਰੋਤਾ-ਗਣ, ਪ੍ਰਤਕਸ਼ਯਾ ਲੇਖਕ ਉਹ ਹੈ ਜੋ ਆਪਣੀ ਪ੍ਰਤਿਭਾ ਦੀ ਅਭਿਵਿਅਕਤੀ ਨੂੰ ਨਿਰੋਲ ਨਿੱਜ ਦੇ ਢੰਗ ਨਾਲ ਕਰਦਾ ਹੈ। ਕਿਸੇ ਵੀ ਅਭਿਵਿਅਕਤੀ ਵਿਚ ਨਿੱਜ ਮੂਲ ਹੈ ਤੇ ਪਰ ਗੌਣ। ਲਿਖਾਰੀ ਸਮਾਜ ਦੇ ਨਹੀਂ, ਸਗੋਂ ਉਸ ਤੋਂ ਪਰੇ ਤੁਰਦਾ ਹੈ। ਸੰਸਾਰ ਵਿਚ ਵਿਚਰਦੇ ਹੋਏ ਉਹ ਜਿਹੜੀ ਅਨੁਭੂਤੀ ਕਰਦਾ ਹੈ, ਤੇ ਜਿਸ ਸੰਦਰਭ ਵਿਚ ਉਹ ਵਸਤੀ ਨੂੰ ਵਾਚਦਾ ਹੈ, ਉਸ ਨੂੰ ਉਹ ਆਪਣੀਆਂ ਅੰਤਰੀਵ ਭਾਵਨਾਵਾਂ ਨਾਲ ਸਰਸ਼ਾਰ ਕਰਕੇ ਕਾਗ਼ਜ਼ ਦੀ ਹਿੱਕ ਤੇ ਅੰਕਤ ਕਰਦਾ ਹੈ। ਅਜ ਲਿਖਾਰੀ ਉਹੀ ਹੈ ਜਿਹੜਾ ਲੋਕਾਂ ਲਈ ਨਹੀਂ, ਸਗੋਂ ਆਪਣੇ ਆਪ ਲਈ ਲਿਖਦਾ ਹੈ। ਮੈਂ ਸਿਰਮੌਰ ਜੀ ਦੀਆਂ ਸਿਰਫ ਕਵਿਤਾਵਾਂ ਦਾ ਜ਼ਿਕਰ ਕਰਾਂਗਾ। ਇਨ੍ਹਾਂ ਦੀ ਕਵਿਤਾ "ਮਰਦੇ ਪੰਛੀ" ਬਹੁਤ ਵਧੀਆ ਕਿਸਮ ਦੀ ਪਰਯੋਗਵਾਦੀ ਕਵਿਤਾ ਹੈ। ਇਸ ਵਿਚ ਸਿਰਮੌਰ ਜੀ ਨੇ ਗਰਮੀ ਨਾਲ ਦਰਖਤਾਂ ਤੇ ਮਰ ਮਰ ਕੇ ਡਿਗ ਰਹੇ ਪੰਛੀਆਂ ਦੇ ਪ੍ਰਤੀਕ ਰਾਹੀਂ ਆਪਣੇ ਮਨ ਦੀ ਹਾਲਤ ਦਸੀ ਹੈ ਕਿ ਕਿਸ ਤਰ੍ਹਾਂ ਉਨ੍ਹਾਂ ਦੇ ਅੰਦਰਲੀ ਰਚਨਾ—ਭੁੱਖ, ਬਾਹਰਲੀਆਂ ਹਾਲਤਾਂ ਸਾਜ਼ਗਾਰ ਨਾ ਹੋਣ ਕਾਰਨ ਮਰਦੀ ਜਾ ਰਹੀ ਹੈ। ਹਰ ਉਹ ਰਚਨਾ, ਜਿਹੜੀ ਕਿਸੇ ਨਾ ਕਿਸੇ ਕਾਰਨ ਰਚੀ ਨਹੀਂ ਜਾ ਸਕਦੀ ਉਹ ਇਕ ਮਰ ਰਿਹਾ ਪੰਛੀ ਹੈ।"

ਅਖੀਰ ਵਿਚ ਸਮਾਜਵਾਦੀ ਅਲੋਚਕ ਅਗਾਂਹਵਧੂ ਸਿੰਘ ਦੀ ਵਾਰੀ ਸੀ। ਖੁਲ੍ਹੀਆਂ ਬਾਹਾਂ ਵਾਲਾ ਕੁਰਤਾ ਅਤੇ ਖੁਲ੍ਹਾ ਪਜਾਮਾ, ਖਿਲਰੇ ਹੋਏ ਵਾਲ ਅਤੇ ਅੱਧ ਕੱਟੀ ਦਾਹੜੀ, ਅੱਖਾਂ ਵਿਚ ਲਾਲੀ ਅਤੇ ਸਰੀਰ ਵਿਚ ਜੋਸ਼। ਆਉਂਦੇ ਹੀ ਬੜੇ ਜੋਸ਼ ਨਾਲ ਤਕਰੀਰ ਕਰਨ ਲਗੇ "ਸਾਥੀਓ, ਸਾਨੂੰ ਦੇਖਣਾ ਇਹ ਹੈ ਕਿ ਸਾਹਿਤ ਦਾ ਮੰਤਵ ਕੀ ਹੈ। ਕੀ ਇਹ ਇਨਕਲਾਬ ਦੀ ਗੱਲ ਕਰਦਾ ਹੈ ਜਾਂ ਬੁਰਜੁਆਜ਼ੀ ਦੀ ਬੋਲੀ ਬੋਲਦਾ ਹੈ। ਸਾਹਿਤਕਾਰ ਦਾ ਮੰਤਵ ਇਹ ਹੈ ਕਿ ਉਹ ਸਮਾਜ ਵਿਚ ਲੁੱਟੀ ਪੁੱਟੀ ਜਾਂਦੀ ਜਨਤਾ ਨਾਲ ਆਪਣੇ ਆਪ ਨੂੰ ਜੋੜੇ ਉਨ੍ਹਾਂ ਦੇ ਦੁੱਖ ਸੁੱਖ ਨੂੰ ਆਪਣੀ ਰਚਨਾ ਵਿਚ ਅੰਕਤ ਕਰੇ। ਸਾਹਿਤਕਾਰ ਦਾ ਕੰਮ ਜਨਤਾ ਨੂੰ ਇਨਕਲਾਬ ਲਈ, ਇਸ ਨਿਜ਼ਾਮ ਨੂੰ ਬਦਲਨ ਲਈ ਪਰੇਰਨਾ ਹੈ। ਜਿਹੜਾ ਸਾਹਿਤ ਇਸ ਕਾਰਜ ਨੂੰ ਪੂਰਾ ਨਹੀਂ ਕਰਦਾ, ਉਹ ਸਾਹਿਤ ਅਸਲ ਵਿਚ ਬੁਰਜੁਆ ਸਾਹਿਤ ਹੈ। ਸਿਰਮੌਰ ਜੀ ਦੀਆਂ ਇਕ ਦੋ ਰਚਨਾਵਾਂ ਵਾਕਈ ਇਨਕਲਾਬੀ ਭਾਵਨਾ ਵਿਚ ਸਰਸ਼ਾਰ ਹਨ। ਆਸ ਹੈ ਅਗੋਂ ਵੀ ਇਹ ਇੰਜ ਹੀ ਇਨਕਲਾਬ ਦੀ ਸੇਵਾ ਕਰਦੇ ਰਹਿਣਗੇ।"

ਗੋਸ਼ਟੀ ਖਤਮ ਹੋ ਗਈ—ਅਖਬਾਰਾਂ ਵਿਚ ਖਬਰਾਂ ਰਿਪੋਰਟਾਂ ਛਪੀਆਂ ਅਤੇ ਚੌਥੇ ਦਿਨ ਮੇਰੀ ਮੰਗੇਤਰ ਦੀ ਚਿੱਠੀ ਆ ਗਈ "............ਪਿਤਾ ਜੀ ਦਾ ਕਹਿਣਾ ਸੀ ਕਿ ਚੰਗੇ ਭਲੇ ਮੁੰਡੇ ਦਾ ਦਿਮਾਗ ਫਿਰ ਗਿਆ ਹੈ ਜਿਹੜਾ ਸਰਕਾਰੀ ਨੌਕਰੀ ਛੱਡ ਕੇ ਲਿਖਣ ਦਾ ਭੁੱਖ ਮਰੀ ਵਾਲਾ ਕੰਮ ਕਰਨ ਲਗ ਪਿਆ ਹੈ—ਉਹਨਾਂ ਨੇ ਸਾਡੀ ਮੰਗਣੀ ਤੋੜ...। ਮੈਂ ਅੱਗੇ ਪੜ੍ਹ ਨਾ ਸਕਿਆ। ਬਸ ਇਹ ਸੋਚਦਾ ਰਿਹਾ ਕਿ ਮੰਗੇਤਰ ਦੇ ਪਿਤਾ ਜੀ ਨੂੰ ਕਿਵੇਂ ਸਮਝਾਵਾਂ ਕਿ ਇਕ ਪੂਛ ਹੈ, ਜਿਹੜੀ ਬਹੁਤ ਦੁਖੀ ਕਰ ਰਹੀ ਹੈ। ਹਾਏ! ਇਸ ਪੂਛ ਦਾ ਕੀ ਕਰਾਂ? ●

ਇਕ ਲਿਥੂਆਨੀ ਕਹਾਣੀ

# ਗਰੀਬ ਬੰਦੇ ਦਾ ਨਸੀਬਾ

ਬਹੁਤ ਚਿਰ ਹੋਇਆ ਇਕ ਥਾਂ ਤੇ ਦੋ ਭਰਾ ਰਹਿੰਦੇ ਸਨ। ਇਕ ਭਰਾ ਅਮੀਰ ਸੀ ਤੇ ਦੂਜਾ ਗਰੀਬ। ਗਰੀਬ ਬੰਦਾ ਭਾਵੇਂ ਕਿੰਨੀ ਹੀ ਮਿਹਨਤ ਕਿਉਂ ਨਾ ਕਰਦਾ, ਪਰ ਉਹ ਤਾਂ ਆਪਣੇ ਪਰਵਾਰ ਦਾ ਮੁਸ਼ਕਲ ਨਾਲ ਹੀ ਪੇਟ ਭਰਦਾ! ਇਕ ਰਾਤ ਜਦੋਂ ਉਹ ਖੇਤ ਤੋਂ ਘਰ ਵਾਪਸ ਆ ਰਿਹਾ ਸੀ, ਉਹਨੇ ਕਿਸੇ ਨੂੰ ਆਪਣੇ ਭਰਾ ਦੇ ਖੇਤ ਵਲ ਅਨਾਜ ਦੀਆਂ ਭਰੀਆਂ ਲਿਜਾਂਦਿਆਂ ਵੇਖਿਆ।

"ਤੂੰ ਕੌਣ ਏ?" ਗਰੀਬ ਬੰਦੇ ਨੇ ਪੁਛਿਆ, ਅਤੇ ਉਹਨੇ ਇਕ ਬੰਦੇ ਨੂੰ ਇਹ ਕਹਿੰਦਿਆਂ ਸੁਣਿਆ:

"ਮੈਂ ਤੇਰੇ ਅਮੀਰ ਭਰਾ ਦਾ ਨਸੀਬਾ ਹਾਂ।"

"ਅਤੇ ਮੇਰਾ ਨਸੀਬਾ ਕਿਥੇ ਹੈ?" ਗਰੀਬ ਬੰਦੇ ਨੇ ਉਚੀ ਆਵਾਜ਼ ਵਿਚ ਪੁਛਿਆ।

ਤੇਰਾ ਕੋਈ ਨਸੀਬਾ ਨਹੀਂ, ਗਰੀਬੀ ਤੇਰਾ ਨਸੀਬਾ ਹੈ।"

ਗਰੀਬ ਬੰਦੇ ਨੇ ਆਪਣੇ ਨਸੀਬੇ ਤੋਂ ਭੱਜ ਜਾਣ ਦਾ ਫੈਸਲਾ ਕੀਤਾ। ਅਪਣੀ ਪਤਨੀ, ਬੱਚਿਆਂ, ਤੇ ਨਿਕ-ਸੁਕ ਸਮੇਤ ਉਹ ਦੁਨੀਆਂ ਦੇ ਸਫਰ ਲਈ ਚਾਲੇ ਪੈ ਗਿਆ। ਜਦੋਂ ਉਹਦੇ ਹੱਥ ਸਰਦੀ ਕਾਰਨ ਠਰਨ ਲਗ ਪਏ, ਉਹਨੂੰ ਯਾਦ ਆਇਆ ਕਿ ਉਹ ਅਪਣੇ ਦਸਤਾਨੇ ਭੁਲ ਆਇਆ ਸੀ! ਉਹ ਝੁਗੀ ਅੰਦਰ ਆ ਗਿਆ ਤੇ ਦਰਦ-ਭਰੀ ਆਵਾਜ਼ ਵਿਚ ਕਿਸੇ ਨੂੰ ਬੁੜਬੁੜਾਉਂਦਿਆਂ ਸੁਣਿਆ।

"ਕੌਣ?" ਗਰੀਬ ਬੰਦੇ ਨੇ ਪੁਛਿਆ!

"ਮੈਂ ਹਾਂ, ਤੇਰੀ ਗਰੀਬੀ। ਮੇਰਾ ਸਾਥ ਨਾ ਛੱਡ, ਮੈਨੂੰ ਆਪਣੇ ਨਾਲ ਲੈ ਚਲ।"

"ਪਰ ਮੇਰਾ ਗੱਡਾ ਭਰਿਆ ਹੋਇਆ ਹੈ, ਤੇਰੇ ਲਈ ਇਸ ਵਿਚ ਕੋਈ ਥਾਂ ਨਹੀਂ।", ਆਦਮੀ ਨੇ ਜਵਾਬ ਦਿਤਾ, "ਜੇ ਕਰ ਤੂੰ ਆਉਣਾ ਚਾਹੁੰਦੀ ਹੈਂ, ਤਾਂ ਇਸ ਬੋਤਲ ਅੰਦਰ ਦਾਖਲ ਹੋ ਜਾ ਮੈਂ ਤੈਨੂੰ ਆਪਣੇ ਨਾਲ ਲੈ ਜਾਵਾਂਗਾ।"

ਗਰੀਬੀ ਬੋਤਲ ਅੰਦਰ ਦਾਖਲ ਹੋ ਗਈ। ਗਰੀਬ ਬੰਦੇ ਨੇ ਬੋਤਲ ਬੰਦ ਕਰ ਦਿਤੀ ਅਤੇ ਇਹਨੂੰ ਪੁਲ ਦੇ ਹੇਠਾਂ ਦੱਬ ਦਿਤਾ। ਫੇਰ ਉਹ ਆਪਣੇ ਪਰਵਾਰ ਨਾਲ ਆਪਣੀ ਝੁੱਗੀ ਵਿਚ ਪਰਤ ਆਇਆ। ਹਾਲਾਤ ਚੰਗੇ ਹੋਣ ਲਗ ਪਏ ਅਤੇ ਉਹਨੇ ਕੁਝ ਪਾਲਤੂ ਜਾਨਵਰ ਖਰੀਦ ਲਏ, ਅਤੇ ਅੰਤ ਇਕ ਗਾਂ ਵੀ ਲੈ ਲਈ।

ਫਸਲ ਦੇ ਸਾਂਭੇ ਜਾਣ ਪਿਛੋਂ ਗਰੀਬ ਬੰਦੇ ਨੇ ਆਪਣੇ ਭਰਾ ਨੂੰ ਘਰ ਜਸ਼ਨੀ ਭੋਜਨ ਤੇ ਸੱਦਿਆ। ਅਮੀਰ ਬੰਦੇ ਨੇ ਜੀਅ ਭਰ ਕੇ ਖਾਣਾ ਖਾਧਾ ਅਤੇ ਹੈਰਾਨ ਹੋਇਆ: "ਇਹ ਕਿਵੇਂ ਅਮੀਰ ਬਣ ਗਿਆ?"

ਗਰੀਬ ਭਰਾ ਨੇ ਉਸਨੂੰ ਦਸਿਆ ਕਿ ਉਸਨੇ ਕਿਵੇਂ ਗਰੀਬੀ ਨੂੰ ਪੁਲ ਹੇਠਾਂ ਦੱਬ ਦਿਤਾ ਸੀ। ਉਹਦੇ ਅਮੀਰ ਭਰਾ ਨੇ ਸਵਾਦ ਨਾਲ ਖਾਣਾ ਖਾਧਾ ਤੇ ਸੋਚਦਾ ਰਿਹਾ ਕਿ ਕਿਵੇਂ ਗਰੀਬੀ ਨੂੰ ਆਜ਼ਾਦ ਕਰੇ ਤਾਂ ਜੋ ਇਹ ਉਹਦੇ ਭਰਾ ਉਤੇ ਮੁੜ ਕਾਠੀ ਪਾ ਲਵੇ। ਉਹਨੇ ਗਰੀਬੀ ਨੂੰ ਆਜ਼ਾਦ ਕਰ ਦਿਤਾ ਤਾਂ ਆਖਣ ਲਗਾ:

"ਚੰਗਾ, ਅਗਾਂਹ ਹੋ, ਮੇਰਾ ਭਰਾ ਇੰਨਾ ਅਮੀਰ ਹੋ ਗਿਆ ਹੈ ਕਿ ਮੈਨੂੰ ਉਹਦੀ ਅਮੀਰੀ ਬਿਲਕੁਲ ਨਹੀਂ ਸੁਖਾਉਂਦੀ।"

ਗਰੀਬੀ ਨੇ ਉਹਦਾ ਕੋਟ ਪਕੜ ਲਿਆ ਤੇ ਕਹਿਣ ਲਗੀ:

"ਤੇਰਾ ਭਰਾ ਬਹੁਤ ਖਰਾਬ ਬੰਦਾ ਹੈ। ਉਹਨੇ ਮੈਨੂੰ ਪੰਜ ਵਰ੍ਹੇ ਬੋਤਲ ਅੰਦਰ ਬੰਦ ਰਖਿਆ ਸੀ ਅਤੇ ਤੂੰ ਮੈਨੂੰ ਆਜ਼ਾਦ ਕੀਤਾ ਹੈ। ਮੈਂ ਤੇਰੇ ਨਾਲ ਜਾਣਾ ਪਸੰਦ ਕਰਾਂਗੀ।"

ਅਤੇ ਅਮੀਰ ਬੰਦੇ ਨੇ ਗਰੀਬੀ ਤੋਂ ਪਿੱਛਾ ਛਡਾਉਣ ਲਈ ਭਾਵੇਂ ਕਿੰਨੇ ਹੀ ਜਤਨ ਕਿਉਂ ਨਾ ਕੀਤੇ, ਪਰ ਗਰੀਬੀ ਨੇ ਉਹਦਾ ਪਿੱਛਾ ਨਾ ਛੱਡਿਆ।

●

# ਜਲੰਧਰ ਚ' ਸੰਗੀਤ ਸਮਾਰੋਹ

ਪਿਛਲੇ ਦਿਨੀਂ ਜਲੰਧਰ ਵਿਚ ਚਾਰ ਰਾਤਾਂ ਭਾਰਤੀ ਸੰਗੀਤ ਦੇ ਉਚ ਕੋਟੀ ਦੇ ਕਲਾਕਾਰਾਂ ਨੇ ਅਪਨੀਆਂ ਮਧੁਰ ਧੁਨੀਆਂ ਨਾਲ ਸੰਗੀਤ ਪ੍ਰੇਮੀਆਂ ਨੂੰ ਅੰਦਲੋਤ ਕਰੀ ਰਖਿਆ—ਦੋ ਵਿਸ਼ਾਲ ਪ੍ਰੋਗਰਾਮ ਹੋਏ ਇਕ ਉਸਤਾਦ ਅਮਜਦ ਅਲੀ ਨਾਈਟ ਅਤੇ ਦੂਸਰੀ ਮਿਓਜ਼ਕ ਸਰਕਲ ਵਲੋਂ ਕਾਨਫਰੰਸ ।

**ਅਮਜਦ ਅਲੀ ਨਾਈਟ** : ਇਹ ਪ੍ਰੋਗਰਾਮ ਤਰੁਣ ਮਿਲਾਪ ਸੰਘ ਵਲੋਂ 21 ਅਪ੍ਰੈਲ ਦੀ ਰਾਤ ਨੂੰ ਰਾਜੇਸ਼ਵਰੀ ਕਲਾ ਸੰਗਮ ਦੀ ਖੁਲੀ ਗਰਾਂਊਂਡ ਵਿਚ ਹੋਇਆ । ਤਰੁਣ ਮਿਲਾਪ ਸੰਘ ਦੇ ਪ੍ਰਧਾਨ ਸ੍ਰੀ ਵਿਸ਼ਵਕੀਰਤੀ ਸੰਪਾਦਕ ਹਿੰਦੀ ਮਿਲਾਪ ਹਨ ਅਤੇ ਇਸ ਜਥੇਬੰਦੀ ਦੇ ਕਰਤਾ ਧਰਤਾ ਕੁਮਾਰੀ ਵਿਮਲ ਕੀਰਤਕਾ ਹਨ । ਇੰਡੀਅਨ ਮਿਯੂਜ਼ਕ ਸੁਸਾਇਟੀ ਦੇ ਸਹਿਯੋਗ ਨਾਲ ਇਹ ਪ੍ਰੋਗਰਾਮ ਕੀਤਾ ਗਿਆ ।

ਗੀਤ ਨਾਟ ਵਿਭਾਗ ਦੇ ਲੋਕਲ ਕਲਾਕਾਰ ਦੇ ਬੰਸਰੀ ਵਾਦਨ ਪਿਛੋਂ ਉਸਤਾਦ ਅਮਜਦ ਅਲੀ ਅਪਣੀ ਪੂਰੀ ਛੱਬ ਨਾਲ ਫੁਲਾਂ ਸਜੇ ਵਿਸ਼ਾਲ ਮੰਚ ਤੇ ਪਧਾਰੇ । ਇਹਨਾਂ ਦੇ ਨਾਲ ਹੀ ਤਬਲੇ ਤੇ ਸੰਗਤ ਕਰਨ ਲਈ ਨੌਜਵਾਨ ਕਲਾਕਾਰ ਕੁਮਾਰ ਲਾਲ (ਸਪੁਤਰ ਪੰਡਤ ਸਾਮਤਾ ਪ੍ਰਸਾਦ ਬਨਾਰਸ) ਪਧਾਰੇ ਅਤੇ ਤਾਨਪੂਰੇ ਤੇ ਬੈਠੇ ਸ੍ਰੀ ਵੀਰੇਂਦਰ ।

ਨੌਜਵਾਨ ਉਸਤਾਦ ਜਿਸ ਦੀਆਂ ਧੁਮਾਂ ਏਸ ਵੇਲੇ ਦੁਨੀਆਂ ਵਿਚ ਪੈ ਰਹੀਆਂ ਹਨ ਅਤੇ ਯੂਨੈਸਕੋ ਵਲੋਂ ਆਯੋਜਤ ਪ੍ਰੋਗਰਾਮ ਵਿਚ ਸਾਰੀ ਦੁਨੀਆਂ ਦੇ ਨੁਮਾਇੰਦੇ ਲੋਕਾਂ ਸਾਹਮਣੇ ਭਾਰਤੀ ਸੰਗੀਤ ਦਾ ਪ੍ਰਦਰਸ਼ਨ ਕਰ ਚੁਕੇ ਹਨ । ਠੀਕ 8-30 ਵਜੇ ਸਟੇਜ ਤੇ ਪਧਾਰੇ ।

ਉਸਤਾਦ ਅਮਜਦ ਅਲੀ ਨੇ ਸਰੋਦ ਵਾਦਨ ਸ਼ੁਰੂ ਕਰਨ ਤੋਂ ਪਹਿਲਾਂ ਸਰੋਤਿਆਂ ਨੂੰ ਆਰਾਮ ਨਾਲ ਸੁਨਣ ਲਈ ਕਿਹਾ ਅਤੇ ਜੇ ਸੁਰ ਤਾਲ ਸਮਝ ਨਾ ਵੀ ਹੋਵੇ ਤਾਂ ਸੰਗੀਤ ਵਿਚੋਂ ਅਨੰਦ ਪ੍ਰਾਪਤ ਕਰਨ ਲਈ ਪ੍ਰੇਰਿਆ । ਇਸ ਪਿਛੋਂ ਰਾਗ ਆਭੋਗੀ ਵਿਚ ਇਕ ਮਿੰਟ ਦੇ ਆਲਾਪ ਪਿਛੋਂ ਹੀ ਮਧ ਲੈਅ ਦੀ ਗਤ ਸ਼ੁਰੂ ਕਰ ਦਿਤੀ । ਬਹੁਤ ਸੋਹਣੀਆਂ ਤਾਨਾਂ ਅਤੇ ਮੁਖੜੇ ਨੂੰ ਵਖ ਵਖ ਢੰਗ ਨਾਲ ਵਜਾ ਕੇ ਅਪਣੀ ਕਲਾ ਕੌਸ਼ਕਤਾ ਦਾ ਸਬੂਤ ਦਿਤਾ । ਇਸ ਪਿਛੋਂ ਇਸੇ ਰਾਗ ਵਿਚ ਹੀ ਏਕ-ਤਾਲ ਵਿਚ ਇਕ ਮਨਮੋਹਣੀ ਬੰਦਸ਼ ਵਜਾਈ ਅੰਤ ਵਿਚ ਦਰੁਤ ਗਤ ਅਤੇ ਝਾਲਾ ਵਜਾ ਕੇ ਅਪਣੇ ਕਠਨ ਅਭਿਆਸ ਦਾ ਸਬੂਤ ਦਿਤਾ । ਇੰਟਰਵਲ ਪਿਛੋਂ ਰਾਗ ਮਾਲਕੌਂਸ ਅਤੇ ਇਕੋ ਠੁਮਰੀ ਵਜਾਈ ।

**ਮਿਊਜ਼ਿਕ ਸਰਕਲ ਅਤੇ ਆਈ. ਟੀ. ਸੀ. ਸੰਗੀਤ ਕਾਨਫਰੰਸ** :

ਭਾਰਤ ਪਧਰ ਦੀ ਇਹ ਕਾਨਫਰੰਸ 23-24-25 ਅਪ੍ਰੈਲ, 1976 ਨੂੰ ਇਥੋਂ ਦੇ ਬਾਲ ਭਵਨ ਵਿਚ ਜਲੰਧਰ ਦੇ ਮਊਜ਼ਿਕ ਸਰਕਲ ਨਾਮੀ ਸੰਸਥਾ ਵਲੋਂ ਆਈ. ਟੀ. ਸੀ. ਦੇ ਸਹਿਯੋਗ ਨਾਲ ਕੀਤੀ ਗਈ । ਤਿੰਨ ਦਿਨ ਹੀ ਸ਼ਾਮ ਨੂੰ ਬੈਠਕਾਂ ਹੋਈਆਂ ਜਿਸ ਵਿਚ ਭਾਰਤ ਦੇ ਨਾਮੀ ਕਲਾਕਾਰਾਂ ਨੇ ਭਾਗ ਲਿਆ ।

23 ਅਪ੍ਰੈਲ ਦੀ ਸ਼ਾਮ ਨੂੰ ਜਲੰਧਰ ਦੇ ਕਮਿਸ਼ਨਰ ਸ੍ਰੀ ਮਹਾਜਨ ਸਾਹਿਬ ਨੇ ਕਾਨਫਰੰਸ ਦਾ ਉਦਘਾਟਨ ਕੀਤਾ । ਰਾਜੇਸ਼ਵਰੀ ਕਲਾ ਸੰਗਮ ਦੀਆਂ ਵਿਦਿਆਰਥਣਾਂ ਵਲੋਂ ਸਰਸਵਤੀ ਵੰਦਨਾ ਨਾਲ ਪ੍ਰੋਗਰਾਮ ਆਰੰਭ ਹੋਇਆ ।

ਬਨਾਰਸ ਦੇ ਨੌਜਵਾਨ ਕਲਾਕਾਰ ਸ੍ਰੀ ਕਿਸ਼ਨਾਰਾਵ ਨੇ ਸ਼ਹਿਨਾਈ ਤੇ ਮਾਲਕੌਂਸ ਵਿਚ ਵਿਲੰਭਤ ਤੇ ਦਰੁਤ ਵਿਚ ਦੋ ਰਚਨਾਵਾਂ ਅਤੇ ਉਪਰੰਤ ਪੂਰਬੀ ਧੁਨ ਸੁਣਾ ਕੇ ਅਪਣਾ ਪ੍ਰੋਗਰਾਮ ਸਮਾਪਤ ਕੀਤਾ ।

ਇਹਨਾਂ ਪਿੱਛੋਂ ਹਿੰਦੋਸਤਾਨ ਦੇ ਪ੍ਰਸਿਧ ਵਾਇਲਿਨ ਵਾਦਕ ਸ੍ਰੀ ਵੀ. ਜੀ. ਜੋਗ ਨੇ ਰਾਗ ਮਾਰੂ ਬਿਹਾਗ ਬਹੁਤ

ਕੁਸ਼ਲਤਾ ਸਹਿਤ ਵਜਾਇਆ। ਇਹਨਾਂ ਨਾਲ ਤਬਲੇ ਤੇ ਸੰਗਤ ਮਹਾ ਪੁਰਸ਼ ਮਿਸ਼ਰਾ ਨੇ ਕੀਤੀ। ਇਹ ਯੁਵਕ ਕਲਾਕਾਰ ਤਬਲਾ ਵਜਾ ਕੇ ਅਤੇ ਸੰਗਤ ਕਰਕੇ ਵਾਇਲਿਨ ਤੇ ਛਾ ਜਾਂਦਾ ਰਿਹਾ। ਇੰਜ ਲਗਦਾ ਸੀ ਕਿ ਪ੍ਰੋਗਰਾਮ ਤਬਲੇ ਦਾ ਹੀ ਹੋ ਰਿਹਾ ਹੈ। ਸਰੋਤਿਆਂ ਨੇ ਰਾਗ ਜੋਗ-ਕੌਂਸ ਦੀ ਫਰ-ਮਾਇਸ਼ ਕੀਤੀ। ਜੋਗ ਸਾਹਿਬ ਨੇ ਥੋੜਾ ਜੋਗ ਕੌਂਸ ਸੁਣਾਇਆ ਸ਼ਾਇਦ ਸ੍ਰੋਤੇ ਅਜੇ ਤਕ ਪੰਡਤ ਹੁਸਨ ਲਾਲ ਦੇ ਜੋਗ ਕੌਂਸ ਨੂੰ ਭੁਲੇ ਨਹੀਂ। ਇਸ ਪਿਛੋਂ ਠੁਮਰੀ 'ਬਲਮਾ ਅਨਾੜ੍ਹੀ ਮਨ ਭਾਏ' ਦੀ ਤਰਜ਼ ਤੇ ਧੁਨ ਵਜ਼ਾ ਕੇ ਅਪਣਾ ਪ੍ਰੋਗਰਾਮ ਖਤਮ ਕੀਤਾ।

ਪੰਡਤ ਜੱਸ ਰਾਜ ਨੇ ਜੋਗ ਸਾਹਿਬ ਤੋਂ ਪਿਛੋਂ ਅਪਣਾ ਕਾਰਜ ਕਰਮ ਰਾਗ ਦਰਬਾਰੀ ਨਾਲ ਸ਼ੁਰੂ ਕੀਤਾ। ਸੰਗਤ ਵਿਚ ਦੋ ਤ੍ਰਾਨਪੂਰੇ। ਪੰਡਤ ਜਸ ਰਾਜ ਜੀ ਨੇ ਮੰਦਰ ਧੈਵਤ ਸ਼ੁਰੂ ਕਰਕੇ ਧ. ਨੀ. ਮਾ. ਪ. ਪਿਛੋਂ ਸਾ ਲਗਾਇਆ। ਜ਼ੋਰ-ਦਾਰ ਅਤੇ ਖੁਲੀ ਆਵਾਜ਼ ਦਾ ਗਾਣਾ ਸੁਣ ਕੇ ਸਰੋਤੇ ਮੰਤਰ ਮੁਗਧ ਹੋ ਗਏ। ਪੰਡਤ ਜੀ ਦੇ ਬੋਲ ਬਹੁਤ ਸਪਸ਼ਟ ਸੁਣਾਈ ਦੇਂਦੇ ਸਨ। ਉਹਨਾਂ ਵਡਾ ਖਿਆਲ ਵਿਲੰਭਤ ਲੈਅ ਵਿਚ, 'ਜੈ ਜੈ ਜੈ ਸ੍ਰੀ ਦੁਰਗੇ' ਦੇ ਬੋਲਾਂ ਨਾਲ ਸ਼ੁਰੂ ਕੀਤਾ। ਇਵੇਂ ਲਗਦਾ ਸੀ ਕਿ ਸਚਮੁਚ ਕੋਈ ਪ੍ਰਗਤ ਅਪਣੇ ਇਸ਼ਟ ਦੀ ਅਰਾਧਨਾ ਕਰ ਰਿਹਾ ਹੈ। ਗਾਣ ਵਿਚ ਗੰਭੀਰਤਾ, ਬੋਲ ਆਲਾਪ, ਸੁਰ ਤਾਨ, ਬੋਲ ਤਾਨ ਅਤੇ ਗਮਕ ਆਦਿਕ ਲੈ ਅਪਣਾ ਵਡਾ ਖਿਆਲ ਸਮਾਪਤ ਕੀਤਾ। ਦਰੁਤ ਖਿਆਲ ਦੇ ਬੋਲ "ਅਜਬ ਤੇਰੀ ਦੁਨੀਆਂ ਮਾਲਕ" ਤਿੰਨ ਤਾਲ ਨਿਬਧ ਸੀ। ਇਸ ਵਿਚ ਛੋਟੀਆਂ ਛੋਟੀਆਂ ਸੁੰਦਰ ਤਾਨਾਂ, ਗਮਕ ਬਹਿਲਾਵਾ ਇਤਿਆਦ ਦਾ ਪ੍ਰਦਰਸ਼ਨ ਸੀ। ਇਸ ਪਿਛੋਂ ਦਰਬਾਰੀ ਵਿਚ ਹੀ ਇਕ ਹੋਰ ਤੀਨ ਤਾਲ ਦੀ ਬੰਦਸ਼ "ਬਾਵਰੀ ਬਣਾਏ ਕੇ ਗਏ" ਸੁਣਾਈ ਅਤੇ ਅੰਤ ਵਿਚ ਬਸੰਤ ਰਾਗ ਵਿਚ ਬਸੰਤ ਰਾਗ ਦੀ ਮਹਿਮਾ ਦਾ ਵਰਨਣ ਬਹੁਤ ਹੀ ਸੁੰਦਰ ਢੰਗ ਅਤੇ ਅਦਾਇਗੀ ਨਾਲ ਕੀਤਾ। ਗੀਤ ਦੇ ਸ਼ਬਦ ਇਸ ਪ੍ਰਕਾਰ ਸਨ।

ਔਰ ਰਾਗ-ਸਭ ਭਏ ਬਾਰਾਤੀ
ਦੂਲਹਾ ਰਾਗ – ਬਸੰਤ
ਮਗਨ ਮਹੋਤਸਵ ਆਜ ਸਖੀ ਰੀ
ਵਿਦਾ ਭਇਓ ਹੇਮੰਤ।

ਕਾਰਜ ਕਰਮ ਚਲ ਹੀ ਰਿਹਾ ਸੀ ਕਿ ਥੋੜੀ ਵਰਖਾ ਸ਼ੁਰੂ ਹੋ ਗਈ। ਪਰ ਸਰੋਤਿਆਂ ਨੇ ਵਰਖਾ ਦੀ ਕੋਈ ਪਰਵਾਹ ਨਾ ਕੀਤੀ। ਪੰਡਤ ਜੱਸ ਰਾਜ ਨੇ ਇਕ ਫਿਕਰਾ ਕਸਿਆ :

"ਬਸੰਤ ਗਾਤੇ ਹੈਂ ਤੋ ਵਰਸ਼ਾ ਹੋਤੀ ਹੈ, ਮੇਘ ਗਾਤੇ ਹੈਂ ਤੋ ਨਹੀਂ ਹੋਤੀ, ਕੈਸਾ ਜ਼ਮਾਨਾ ਆ ਗਿਆ ਹੈ।'

ਪੰਡਤ ਜੱਸ ਰਾਜ ਜੀ ਦੇ ਗਾਇਣ ਦਾ ਰਸ ਮਾਨਣ ਤੋਂ ਸਰੋਤਾ ਹਟਨਾ ਨਹੀਂ ਚਾਹੁੰਦੇ ਸਨ। ਅਤੇ ਭਜਨ ਠੁਮਰੀ ਦੀ ਫਰਮਾਇਸ਼ ਕੀਤੀ ਪਰ ਪੰਡਤ ਜੀ ਨੇ ਕਿਹਾ ਕਿ 'ਠੁਮਰੀ ਮੈਂ ਗਾਉਂਦਾ ਨਹੀਂ ਤੇ ਇਹ ਸਾਰੇ ਭਜਨ ਹੀ ਗਾਏ ਹਨ" ਸਰੋਤਿਆਂ ਤੇ ਪ੍ਰਬੰਧਕਾਂ ਨੇ ਜ਼ੋਰ ਪਾਇਆ ਪਰ ਉਹ ਹੱਥ ਜੋੜ ਕੇ ਬਸ ਮਹਾਰਾਜ ਬਸ ਮਹਾਰਾਜ ਕਹਿੰਦੇ ਹੋਏ ਸਟੇਜ ਤੋਂ ਚਲੇ ਗਏ।

24-4-76

ਇਸ ਦਿਨ ਦੇ ਮੁਖ ਪ੍ਰਾਹੁਣੇ ਡਿਪਟੀ ਕਮਿਸ਼ਨਰ ਸ੍ਰੀ ਰਾਮ ਗੋਪਾਲ ਜੀ ਸਨ। ਪ੍ਰੋਗਰਾਮ ਦਾ ਆਰੰਭ ਸ੍ਰੀ ਵਿਜੇ ਕਿਚਲੂ ਦੇ ਗਾਇਣ ਨਾਲ ਹੋਇਆ। ਕਿਚਲੂ ਸਾਹਿਬ ਇਕ ਪ੍ਰਾਈਵੇਟ ਸੰਸਥਾ ਵਿਚ ਉਚ ਅਧਿਕਾਰੀ ਹਨ। ਇਹ ਆਗਰਾ ਘਰਾਣੇ ਦੀ ਗਾਇਕੀ ਕਰਦੇ ਹਨ ਅਤੇ ਸਵਰਗੀ ਉਸਤਾਦ ਫੈਆਜ਼ ਖਾਂ ਸਾਹਿਬ ਦਾ ਅਨੁਕਰਣ ਕਰਦੇ ਹਨ। ਵਾਇਲਿਨ ਤੇ ਸ੍ਰੀ ਵੀ. ਜੀ. ਜੋਗ ਅਤੇ ਤਬਲੇ ਤੇ ਪੰ: ਮਹਾ ਪੁਰਸ਼ ਮਿਸ਼ਰਾ ਸੰਗਤ ਕਰ ਰਹੇ ਸਨ। ਇਹਨਾਂ ਨੇ ਪ੍ਰੋਗਰਾਮ ਰਾਗ ਯਮਨ ਨਾਲ ਸ਼ੁਰੂ ਕੀਤਾ। ਇਸ ਉਪਰੰਤ ਕ੍ਰਮਵਾਰ ਰਾਗ ਸੁਰ ਮਲ-ਹਾਰ ਨੰਦ ਅਤੇ ਸ਼ੁਧ ਸੁਣਾਇਆ। ਵਿਜੈ ਕਿਚਲੂ ਸ਼੍ਰੋਤਿਆਂ ਨੂੰ ਪ੍ਰਭਾਵਤ ਨਾ ਕਰ ਸਕੇ।

ਏਸੇ ਹੀ ਸਭਾ ਦੇ ਦੂਸਰੇ ਕਲਾਕਾਰ ਸਨ ਪ੍ਰਸਿਧ ਸਾਰੰਗੀ ਵਾਦਕ ਸ੍ਰੀ ਰਾਮ ਨਰਾਇਣ ਦੇ ਸਪੁਤਰ ਸ੍ਰੀ ਬ੍ਰਿਜ ਨਰਾਇਣ। ਹਿੰਦੁਸਤਾਨ ਦੀ ਯੁਵਾ ਪੀੜ੍ਹੀ ਦੇ ਇਹ ਚੰਗੇ

ਕਲਾਕਾਰ ਹਨ। ਉਹਨਾਂ ਨੇ ਸ੍ਰੋਤਿਆਂ ਦੇ ਸਾਹਮਣੇ ਰਾਗ ਪੂਰੀਆ ਕਲਿਆਣ ਵਜਾਇਆ। ਆਲਾਪ ਚੰਗਾ ਸੀ। ਜੋੜ ਵਿਚ ਇਕ ਹੀ ਸੁਰ ਠਹਿਰ ਠਹਿਰ ਕੇ ਅਤੇ ਦਿਰ ਦਿਰ ਆਦਿਕ ਲੈਂਦੇ ਰਹੇ ਜੋ ਕਿ ਸ੍ਰੋਤਿਆਂ ਨੂੰ ਪ੍ਰਭਾਵਤ ਨਾ ਕਰ ਸਕੇ। ਫਿਰ ਇਹਨਾਂ ਬਾਗੇਸ਼ਰੀ ਵਿਚ ਵਿਲੰਬਤ ਦਰੁਤ ਤੇ ਝਾਲਾ ਵਜਾ ਕੇ ਅਪਣਾ ਕਾਰਜ ਕਰਮ ਸਮਾਪਤ ਕੀਤਾ।

ਇਸੇ ਹੀ ਸਭਾ ਦੀ ਤੀਸਰੀ ਕਲਾਕਾਰ ਸਨ ਸ੍ਰੀ ਮਤੀ ਮਾਲਵਿਕਾ ਕਾਨਨ। ਤਬਲੇ ਤੇ ਮਹਾ ਪੁਰਸ਼ ਮਿਸ਼ਰਾ। ਇਹਨਾਂ ਰਾਗ ਕੌਂਸੀ ਕਾਨ੍ਹੜਾ ਸ਼ੁਰੂ ਕੀਤਾ। ਕੌਂਸੀ ਕਾਨਹੜਾ ਵਿਚ ਨਿਸ਼ਾਦ ਸ਼ੁਦ ਦਾ ਪ੍ਰਯੋਗ ਬਾਰ ਬਾਰ ਕਰ ਰਹੇ ਸਨ। ਸ੍ਰੋਤਾ ਪ੍ਰੋਗਰਾਮ ਵਿਚੋਂ ਹੀ ਉਠ ਕੇ ਜਾਣੇ ਸ਼ੁਰੂ ਹੋ ਗਏ। ਇਸ ਪਿਛੋਂ ਠੁਮਰੀ ਅਤੇ ਭਜਨਾਂ ਦਾ ਗਾਇਣ ਕਰਕੇ ਹੀ ਕੁਝ ਪ੍ਰਭਾਵ ਪਾ ਸਕੇ।

**25. 4. 76**

ਅਜ ਦੇ ਆਖਰੀ ਦਿਨ ਦੇ ਪ੍ਰੋਗਰਾਮ ਦੇ ਸਭਾਪਤੀ ਸ੍ਰੀ ਯਸ਼ ਜੀ ਨਾ ਪਹੁੰਚ ਸਕੇ। ਪ੍ਰੋਗਰਾਮ ਸ੍ਰੀ ਵੀ. ਜੀ. ਜੋਗ ਦੀ ਵਾਇਲਿਨ ਅਤੇ ਸ੍ਰੀ ਸੋਹਨ ਲਾਲ ਜੀ ਦੇ ਹਾਰਮੋਨੀਅਮ ਵਾਦਨ ਨਾਲ ਸ਼ੁਰੂ ਹੋਇਆ। ਇਸ ਯੁਗਲ ਬੰਦੀ ਦਾ ਅਰੰਭ ਰਾਗ ਯਮਨ ਤੋਂ ਸ਼ੁਰੂ ਹੋਇਆ ਜਿਸ ਵਿਚ ਦੋਵੇਂ ਕਲਾਕਾਰਾਂ ਨੇ ਆਪਣੀ ਆਪਣੀ ਕਲਾ ਦਾ ਪ੍ਰਦਰਸ਼ਨ ਕੀਤਾ। ਵਾਇਲਿਨ ਅਤੇ ਹਾਰਮੋਨੀਅਮ ਦੀ ਯੁਗਲ ਬੰਦੀ ਸ੍ਰੋਤਿਆਂ ਵਾਸਤੇ ਨਵੀਂ ਸੀ। ਅਤੇ ਇਸ ਦੀ ਸਲਾਹੁਤਾ ਦਿਲੋਂ ਮਨੋਂ ਕੀਤੀ ਗਈ। ਸੋਹਨ ਲਾਲ ਜੀ ਦੇ ਹਾਰਮੋਨੀਅਮ ਨੇ ਖਾਸ ਤੌਰ ਤੇ ਪ੍ਰਭਾਵਤ ਕੀਤਾ।

ਸ੍ਰੀ ਏ. ਕਾਨਨ ਨੇ ਰਾਗ ਮਾਲਕੌਂਸ ਤੇ ਖਮਾਜ ਅਤੇ ਬਾਅਦ ਵਿਚ ਪੀਲੂ ਵਿਚ ਠੁਮਰੀ ਗਾਈ। ਕਾਨਨ ਸਾਹਿਬ ਦਾ ਪ੍ਰੋਗਰਾਮ ਜੰਮਿਆ ਨਹੀਂ।

ਇਸ ਕਾਨਫਰੰਸ ਦੇ ਆਖਰੀ ਕਲਾਕਾਰ ਸਨ ਸੰਸਾਰ ਪ੍ਰਸਿਧ ਸਤਾਰ ਵਾਦਕ ਪੰ: ਨਿਖਿਲ ਬੈਨਰਜੀ। ਪੰਡਤ ਜੀ ਨੇ ਆਪਣਾ ਪ੍ਰੋਗਰਾਮ ਰਾਗ ਰਾਗੇਸ਼ਵਰੀ ਵਿਚ ਸ਼ੁਰੂ ਕੀਤਾ। ਆਲਾਪ ਵਿਚ ਗੰਭੀਰਤਾ ਅਤੇ ਚੈਨ ਸੀ। ਪੰਜ ਸੁਰਾਂ ਦੀ ਮੀਂਡ, ਮੁਰਕੀ, ਕ੍ਰਿੰਤਨ ਦਾ ਪ੍ਰਯੋਗ ਇਹਨਾਂ ਦੇ ਆਲਾਪ ਦੀ ਵਿਸ਼ੇਸ਼ਤਾ ਹੈ। ਜੋੜ ਆਲਾਪ ਵਿਚ ਲੈਅ ਦਾ ਕੰਮ ਵਿਖਾ ਕੇ ਪੰਡਤ ਜੀ ਨੇ ਮਸੀਤ ਖਾਨੀ ਗਤ ਆਰੰਭ ਕੀਤੀ। ਇਸ ਵਿਚ ਚੌਗੁਨ ਦਾ ਕੰਮ ਅਤੇ ਮਿਜ਼ਰਾਬ ਦੇ ਬੋਲਾਂ ਦਾ ਕੰਮ ਵਿਖਾ ਕੇ ਅਠਗੁਣ ਦੀਆਂ ਤਾਨਾਂ ਲਈਆਂ। ਤਾਨਾਂ ਵਿਚ ਸਪਾਟ ਤਾਨ, ਫਿਰਤ, ਗਮਕ, ਛੂਟ ਪ੍ਰਕਾਰ ਤਾਨਾਂ ਦਾ ਪ੍ਰਦਰਸ਼ਨ ਬਹੁਤ ਸੀ।

- ਦਰੁਤ ਗਤ ਰਾਗ ਆਭੋਗੀ ਵਿਚ ਵਜਾਈ। ਗਤ ਦੀ ਬੰਦਸ਼ ਬਹੁਤ ਸੁੰਦਰ ਸੀ। ਸ੍ਰੋਤਿਆਂ ਰਜ ਰਜ ਪ੍ਰਸੰਸਾ ਕੀਤੀ ਥੋੜੀਆਂ ਕੁ ਤਾਨਾਂ ਲੈ ਕੇ ਝਾਲਾ ਸ਼ੁਰੂ ਕਰ ਦਿਤਾ, ਅਤੇ ਝਾਲੇ ਦੇ ਬਹੁਤ ਪ੍ਰਕਾਰਾਂ ਦਾ ਪ੍ਰਦਰਸ਼ਨ ਕੀਤਾ। ਅੰਤ ਵਿਚ ਭੈਰਵੀ ਵਿਚ ਧੁਣ ਵਜਾਈ। ਪੰਡਤ ਜੀ ਦਾ ਵੀ ਮੂਡ ਵਜਾਉਣ ਦਾ ਬਣਿਆ ਹੋਇਆ ਸੀ ਅਤੇ ਸ੍ਰੋਤੇ ਵੀ ਮੁਗਧ ਹੋਏ ਬੈਠੇ ਸਨ। ਪਰ ਤਬਲਾ ਵਾਦਕ ਅਨੰਦ ਗੋਪਾਲ ਬੈਨਰਜੀ ਜਿਨ੍ਹਾਂ ਦੇ ਹੱਥ ਵਿਚ ਬਹੁਤ ਮਿਠਾਸ ਹੈ ਨੇ ਜ਼ਰੂਰੀ ਵਾਪਸ ਦਿਲੀ ਜਾਣਾ ਸੀ। ਇਸ ਤੇ ਜਲੰਧਰ ਦੇ ਹੀ ਪ੍ਰਸਿਧ ਤਬਲਾ ਵਾਦਕ ਉਸਤਾਦ ਲਛਮਣ ਸਿੰਘ ਜੀ ਨੂੰ ਸਰੋਤਿਆਂ ਦੇ ਕਹਿਣ ਤੇ ਮੰਚ ਤੇ ਆਉਣਾ ਪਿਆ। ਹੁਣ ਪੰਡਤ ਜੀ ਨੇ ਪੌਹਾੜੀ ਵਿਚ ਦਾਦਰਾ ਸੁਣਾਇਆ। ਤੜਕੇ ਦੇ ਦੋ ਵਜ ਚੁਕੇ ਸਨ ਪਰ ਪਰੋਗਰਾਮ ਖ਼ਤਮ ਕਰਨ ਦਾ ਜੀਅ ਕਿਸੇ ਦਾ ਵੀ ਨਹੀਂ ਸੀ ਕਰਦਾ।

ਇਹ ਸਾਰੀ ਕਾਨਫਰੰਸ ਆਰਟਿਸਟਾਂ ਅਤੇ ਪਰੋਗਰਾਮ ਦੇ ਪਖੋਂ ਤਾਂ ਬਹੁਤ ਸਫਲ ਰਹੀ ਪਰ ਸਰੋਤਿਆਂ ਦੀ ਗਿਣਤੀ ਘਟ ਰਹੀ। ਕਾਰਣ ਇਹ ਸੀ ਕਿ ਪਰਬੰਧਕਾਂ ਵਲੋਂ ਪਹਿਲਾਂ ਇਹ ਪਰੋਗਰਾਮ ਟਿਕਟਾਂ ਤੇ ਕਰਣ ਦਾ ਐਲਾਨ ਕੀਤਾ ਗਿਆ ਸੀ। ਸ਼ਾਇਦ ਅਜੇ ਪੰਜਾਬ ਦੇ ਲੋਗ ਪੈਸੇ ਖਰਚ ਕਰ ਕੇ ਰਾਗ ਸੁਣਨਾ ਪਸੰਦ ਨਹੀਂ ਕਰਦੇ ਅਤੇ ਦੂਸਰਾ ਹਰਬਲਭ ਪਿਛੋਂ ਏਡੀ ਵਡੀ ਕਾਨਫਰੰਸ ਪਹਿਲੀ ਵਾਰ ਹੋ ਰਹੀ ਸੀ ਇਸ ਲਈ ਇਸ ਦੀ ਏਡੀ ਪਰਸਿਧੀ ਵੀ ਨਹੀਂ ਸੀ ਹੋ ਸਕੀ। ਜੋ ਪਰਬੰਧਕ ਇਸੇ ਹੀ ਤਰ੍ਹਾਂ ਲਗਨ ਅਤੇ ਮੇਹਨਤ ਨਾਲ ਲਗੇ ਰਹੇ ਤਾਂ ਆਸ ਕਰਨੀ ਚਾਹੀਦੀ ਹੈ ਕਿ ਇਹ ਕਾਨਫਰੰਸ ਅਗੇ ਤੋਂ ਬਹੁਤ ਲੋਕ ਪ੍ਰਿਯ ਹੋ ਜਾਵੇਗੀ। ਆਯੋਜਕ ਹਾਰਦਕ ਵਧਾਈ ਅਤੇ ਧਨਵਾਦ ਦੇ ਪਾਤਰ ਹਨ।

ਹਾਕੀ ਦਾ ਨਵਾਂ ਕੇਂਦਰ :

# ਸ੍ਰੀ ਜੀਵਨ ਨਗਰ

ਸ੍ਰੀ ਜੀਵਨ ਨਗਰ ਜ਼ਿਲਾ ਸਿਰਸਾ ਦਾ ਇਕ ਸਾਧਾਰਨ ਪਿੰਡ ਹੈ। ਪਰ ਇਸ ਦੀ ਪ੍ਰਸਿਧੀ ਸੰਸਾਰ ਵਿਚ ਹੈ। ਪਹਿਲਾਂ ਤਾਂ ਨਾਮਧਾਰੀ ਕੇਂਦਰ ਹੋਣ ਕਰਕੇ ਇਸ ਨੂੰ ਜਾਣਿਆਂ ਜਾਂਦਾ ਸੀ। ਪਰੰਤੂ ਹੁਣ ਖੇਲ ਜਗਤ ਵਿਚ ਵੀ ਇਥੋਂ ਦੇ ਨੌਜਵਾਨਾਂ ਦੀ ਹਾਕੀ ਵਿਚ ਵਿਸ਼ੇਸ਼ ਦਿਲਚਸਪੀ ਕਰਕੇ, ਪ੍ਰਸਿਧ ਹੋ ਰਿਹਾ ਹੈ, ਅਤੇ ਹੁਣੇ ਹੁਣੇ ਦਿਲੀ ਵਿਚ ਹੋਏ ਗੁਰੂ ਨਾਨਕ ਹਾਕੀ ਟੂਰਨਾਨੈਂਟ ਦੇ ਕੁਲ ਹਿੰਦ ਮੁਕਾਬਲਿਆਂ ਵਿਚ ਇਥੋਂ ਦੀ ਟੀਮ ਨੇ ਉਤਰੀ ਰੇਲਵੇ ਵਰਗੀ ਤਾਕਤਵਰ ਟੀਮ ਨੂੰ ਹਰਾ ਕੇ ਸਨਸਨੀ ਫੈਲਾ ਦਿਤੀ ਹੈ।

ਇਸ ਸਾਰੇ ਕਾਸੇ ਦੇ ਰੂਹੇ ਰਵਾਂ ਹਨ, ਠਾਕਰ ਦਲੀਪ ਸਿੰਘ ਜੀ ਜਿਹਨਾਂ ਦੀ ਅਣਥਕ ਮੇਹਨਤ ਅਤੇ ਲਗਨ ਕਰਕੇ ਉਸ ਪਛੜੇ ਹੋਏ ਇਲਾਕੇ ਵਿਚ ਹਾਕੀ ਲਈ ਏਨੀ ਦਿਲ-ਚਸਪੀ ਪੈਦਾ ਹੋਈ ਹੈ। ਨਾਮਧਾਰੀ ਯੁਵਕਾਂ ਦੀ ਇਕ ਜਥੇਬੰਦੀ, ਨਾਮਧਾਰੀ ਵਿਦਿਅਕ ਜੱਥਾ ਨੌਜਵਾਨਾਂ ਵਿਚ ਸਾਹਿਤਕ, ਸਭਿਆਚਾਰਕ ਅਤੇ ਸਪੋਰਟਸ ਪ੍ਰਤੀ ਰੁਚੀਆਂ ਨੂੰ ਪਰੋਤਸਾਹਨ ਦੇਂਦੀ ਹੈ ਅਤੇ ਇਸ ਦਾ ਰਜਿਸਟਰਡ ਕੇਂਦਰ ਸ੍ਰੀ ਜੀਵਨ ਨਗਰ ਹੀ ਹੈ। ਜਿਸ ਕਰਕੇ ਇਸ ਲਈ ਇਥੇ ਸਪੋਰਟਸ ਵਾਸਤੇ ਦਿਲਚਸਪੀ ਪੈਦਾ ਹੋਣਾ ਕੁਦਰਤੀ ਸੀ। ਇਹਨਾਂ ਦੀ ਤਰੱਕੀ ਦਾ ਇਤਿਹਾਸ, ਬਹੁਤ ਥੋੜੇ ਸਮੇਂ ਤੋਂ ਸ਼ੁਰੂ ਹੁੰਦਾ ਹੈ।

ਹਾਕੀ ਵਿਚ ਵਿਸ਼ੇਸ਼ ਸਰਗਰਮੀ ਸੰਨ 1973 ਤੋਂ ਸ਼ੁਰੂ ਹੋਈ। ਸੰਨ 1974 ਤੋਂ ਇਹਨਾਂ ਪਟਿਆਲੇ ਨੈਸ਼ਨਲ ਇਨਟੀਚਯੂਟ ਤੋਂ ਸ; ਪਾਲ ਸਿੰਘ ਕੋਚ ਦੀਆਂ ਸੇਵਾਵਾਂ ਪ੍ਰਾਪਤ ਕੀਤੀਆਂ ਅਤੇ ਫੇਰ ਸ: ਇਕਬਾਲ ਸਿੰਘ ਚਾਹਲ ਤੋਂ ਕੋਚਿੰਗ ਲਈ, ਸਖਤ ਟਰੇਨਿੰਗ ਅਤੇ ਵਧੀਆ ਕੋਚਿੰਗ ਦੇ ਫਲ ਸਰੂਪ ਇਥੇ ਜੂਨੀਅਰ ਅਤੇ ਸੀਨੀਅਰ ਵਿੰਗ ਦੀਆਂ ਟੀਮਾਂ ਤਿਆਰ ਹੋਈਆਂ। ਇਥੇ ਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਨਾਮ ਦਾ ਸਕੂਲ, ਸਪੋਰਟਸ ਸਰਗਰਮੀਆਂ ਦਾ ਕੇਂਦਰ ਬਣ ਗਿਆ ਅਤੇ ਪਟਿਆਲੇ ਦੇ ਇਸਟੀਚਯੂਟ ਤੋਂ ਭਰਪੂਰ ਸਹਿਯੋਗ ਮਿਲਿਆ।

ਹਾਕੀ ਵਿਚ ਦਿਲਚਸਪੀ ਵਧਣ ਨਾਲ ਇਥੇ ਟੂਰਨਾਮੈਂਟ ਹੋਣੇ ਸ਼ੁਰੂ ਹੋ ਗਏ ਅਤੇ ਨਾਲ ਲਗਦੇ ਇਲਾ-ਕਿਆਂ ਦੇ ਟੂਰਨਾਮੈਂਟਾਂ ਵਿਚ ਸਕੂਲ ਦੀ ਟੀਮ ਨੇ ਨਾਮ ਖਟਣਾ ਸ਼ੁਰੂ ਕਰ ਦਿਤਾ।

ਦਿਲਚਸਪ ਗਲ ਇਹ ਹੈ ਕਿ ਇਥੋਂ ਦੇ ਟੂਰਨਾਮੈਂਟਾਂ ਵਿਚ ਜ਼ਿਆਦਾ ਮਹੱਤਤਾ ਸਿਆਸੀ ਲੀਡਰਾਂ ਦੀ ਬਜਾਏ ਖਲਾੜੀਆਂ ਨੂੰ ਹੀ ਦਿਤੀ ਗਈ ਅਤੇ ਇਨਾਮ ਵੰਡ ਦੀ ਰਸਮ ਉਹਨਾਂ ਹਥੋਂ ਕਰਵਾਂ ਕੇ ਨਵੇਂ ਖਲਾੜੀਆਂ 'ਚ ਜੋਸ਼ ਭਰਿਆ ਗਿਆ।

ਸੰਨ 1973 ਤੋਂ ਸਾਲਾਨਾ, ਸਤਿ ਗੁਰੂ ਬਾਲਕ ਸਿੰਘ ਹਾਕੀ ਟੂਰਨਾਮੈਂਟ ਦੀ ਇਨਾਮ ਵੰਡ ਕਰਮਵਾਰ ਸ: ਪ੍ਰਿਥੀਪਾਲ ਸਿੰਘ ਸ: ਬਲਦੇਵ ਸਿੰਘ ਕੋਚ ਪਟਿਆਲਾ ਅਤੇ ਸ: ਬਾਲ ਕ੍ਰਿਸ਼ਨ ਸਿੰਘ ਚੀਫ ਕੋਚ ਪਟਿਆਲਾ ਕਰ ਚੁਕੇ ਹਨ। ਗੁਰੂ ਹਰੀ ਸਿੰਘ ਵਿਦਿਆਲੇ ਦੀ ਟੀਮ, ਸਮੁਚੇ ਹਰਿਆਣੇ ਚੋਂ ਜੂਨੀਅਰ ਨਹਿਰੂ ਹਾਕੀ ਟੂਰਨਾਮੈਂਟ ਦਿਲੀ ਵਿਚ ਖੇਡੀ। ਹੁਣੇ ਹੁਣੇ ਬੈਲਗਾਂਓ ਵਿਚ ਹੋਈ ਜੂਨੀਅਰ ਹਾਕੀ ਚੈਂਪੀਅਨ-ਸ਼ਿਪ ਵਿਚ ਇਥੋਂ ਦੇ ਸੱਤ ਮੁੰਡੇ ਹਰਿਆਣੇ ਦੀ ਟੀਮ ਵਾਸਤੇ ਚੁਣੇ ਗਏ ਸਨ। ਰੋਪੜ ਵਿਚ ਆਲ ਇੰਡੀਆ ਦਸ਼ਮੇਸ਼ ਹਾਕੀ ਟੂਰਨਾਮੈਂਟ ਵਿਚ ਵੀ ਹਿਸਾ ਲਿਆ।

ਦਿਲੀ ਵਿਚ ਆਲ ਇੰਡੀਆ ਗੁਰੂ ਨਾਨਕ ਹਾਕੀ ਟੂਰਨਾਮੈਂਟ ਸਮੇਂ ਇਸ ਟੀਮ ਨੂੰ ਬਹੁਤ ਪ੍ਰਸਿਧੀ ਮਿਲੀ ਹੈ। 'ਨਾਮਧਾਰੀ ਵਿਦਿਅਕ ਜਥਾ ਸ੍ਰੀ ਜੀਵਨ ਨਗਰ' ਹਾਕੀ ਜਗਤ ਵਿਚ ਨਵਾਂ ਨਾਮ ਹੈ। ਅਖਬਾਰਾਂ ਨੇ ਇੰਞ ਲਿਖਿਆ ਸੀ ਪਰ ਇਹਨਾ ਦੀ ਖੇਡ ਨੇ ਸਭ ਨੂੰ ਮੋਹ ਲਿਆ ਸੀ।

ਜਾਮੀਆ ਮਿਲੀਆ ਦੀ ਟੀਮ ਨੂੰ 4—0 ਅਤੇ ਖਾਲਸਾ ਬਲਯੂਜ਼ ਦਿਲੀ ਨੂੰ 3--0 ਨਾਲ ਹਰਾ ਕੇ, ਪ੍ਰੀ ਕੁਆਟਰ

ਫਾਈਨਲ ਵਿਚ ਮੁਕਾਬਲਾ ਸਤਾਰਿਆਂ ਸਜੀ ਉਤਰੀ ਰੇਲਵੇ ਦੀ ਟੀਮ ਨਾਲ ਸੀ ।

ਇੰਟਰਵਲ ਤੋਂ ਕੁਝ ਸਮਾ ਪਹਿਲਾਂ ਹੀ ਰੇਲਵੇ ਦੇ ਕਪਤਾਨ ਓਲੰਪੀਅਨ ਮੁਖਬੈਣ ਸਿੰਘ ਨੇ ਇਕ ਸ਼ਾਰਟ ਕਾਰਨਰ



ਸ: ਰਸ਼ਪਾਲ ਸਿੰਘ ਕਪਤਾਨ ਵਿਦਿਅਕ ਜਥਾ ਅਤੇ ਸ: ਮੁਖਬੈਨ ਸਿੰਘ ਕਪਤਾਨ ਉਤਰੀ ਰੇਲਵੇ, ਦਸਤ ਪੰਜਾ :

ਪਿਛੋਂ ਘੁਮ ਘੁਮਾ ਕੇ ਬਾਲ ਨੈਟ ਵਿਚ ਧਕ ਕੇ ਗੋਲ ਕਰ ਦਿਤਾ । ਹਾਫ਼ ਟਾਈਮ ਪਿਛੋਂ ਜਥੇ ਦਾ ਦਬਾਅ ਵਧ ਗਿਆ ਅਤੇ ਦੋ ਸ਼ਾਟਟ ਕਾਰਨਰਾਂ ਦੀ ਨਾਕਾਮੀ ਪਿਛੋਂ ਵਕਤ ਖਤਮ ਹੋਣ ਤੋਂ ਪੰਜ ਕੁ ਮਿੰਟ ਪਹਿਲਾਂ ਹੀ ਤੀਜੀ ਕਾਰਨਰ ਦਾ ਫਾਇਦਾ ਉਠਾ ਕੇ ਰਾਈਟ-ਇਨ ਨਰਤੋਮ ਨੇ ਠਾਹ ! ਗੋਲ ਮਾਰ ਕੇ ਬਰਾਬਰ ਕਰ ਦਿਤਾ ।

ਅਗਲੇ ਦਿਨ ਦੁਬਾਰਾ ਮੈਚ ਖੇਲਿਆ ਗਿਆ ਪਰ ਫਿਰ ਬਰਾਬਰ ਰਿਹਾ ਅੰਤ ਪੈਨਲਟੀ ਸਟਰੋਕਾਂ ਦਾ ਸਹਾਰਾ ਲਿਆ ਗਿਆ । (ਇਸ ਟੂਰਨਾਮੈਂਟ ਵਿਚ ਮੈਚਾਂ ਦੇ ਬਹੁਤੇ ਫੈਸਲੇ ਪੈਨਲਟੀ ਸਟਰੋਕਾਂ ਨਾਲ ਹੀ ਹੋਏ)

ਪਹਿਲੇ ਸੈਸ਼ਨ ਵਿਚ ਦੋਹਾਂ ਪਾਸਿਓ ਤਿੰਨ ਤਿੰਨ ਗੋਲ ਹੋਏ, ਤੇ ਟੀਮਾਂ ਮੁੜ ਬਰਾਬਰ ਰਹੀਆਂ । ਦੂਸਰੇ ਸੈਸ਼ਨ ਵਿਚ ਨਾਮਧਾਰੀ ਜਥੇ ਦੀਆਂ ਪੰਜੇ ਸਟਰੋਕਾਂ ਗੋਲ ਵਿਚ ਬਦਲ ਗਈਆਂ ਪਰ ਮੁਖਬੈਨ ਸਿੰਘ ਦੀ ਪੁਸ਼ ਰੋਕ ਕੇ ਜਥਾ 8--7 ਗੋਲਾਂ ਨਾਲ ਇਹ ਮੈਚ ਜਿਤ ਕੇ ਕੁਆਟਰ ਫਾਈਨਲ ਵਿਚ ਪਹੁੰਚ ਗਿਆ ।

ਕੁਆਟਰ ਫਾਈਨਲ ਦਾ ਮੁਕਾਬਲਾ ਫੌਜ ਦੀ ਪਰਸਿਧ ਟੀਮ ਕਾਰਪਸ ਆਫ ਸਿਗਨਲਜ਼ ਨਾਲ ਸੀ ਜਿਸ ਵਿਚ ਕੌਮਾਂ-



ਨਾਮਧਾਰੀ ਵਿਦਿਅਕ ਜਥਾ ਸ੍ਰੀ ਜੀਵਨ ਨਗਰ ਅਤੇ ਉਤਰੀ ਰੇਲਵੇ ਦੀਆਂ ਟੀਮਾਂ ਮੈਚ ਸ਼ੁਰੂ ਹੋਣ ਤੋਂ ਪਹਿਲਾਂ । ਠਾਕਰ ਦਲੀਪ ਸਿੰਘ ਜੀ ਨਾਲ ।

ਤਰੀ ਪਰਸਿਧੀ ਦੇ ਦੋ ਖਿਡਾਰੀ ਸ਼ਿਵਾ ਜੀ ਪਵਾਰ ਅਤੇ ਹਰਚਰਨ ਸਿੰਘ ਖੇਡ ਰਹੇ ਸਨ।

ਪਹਿਲੇ ਦਿਨ ਕਿਸੇ ਪਾਸੇ ਕੋਈ ਗੋਲ ਨਾ ਹੋ ਸਕਿਆ ਪਰ ਇਸ ਮੈਚ ਵਿਚ ਜਥੇ ਦਾ ਪਲੜਾ ਭਾਰੀ ਸੀ। ਹਰਚਰਨ ਦੀ ਇਕ ਜ਼ਬਰਦਸਤ ਹਿਟ ਗੋਲੀ ਹਰਜਿੰਦਰ ਨੇ ਅਪਣੇ ਪੈਡਾਂ ਤੇ ਰੋਕ ਕੇ ਸਿਗਨਲਜ਼ ਦੇ ਇਕੋ ਇਕ ਖਤਰਨਾਕ ਹਮਲੇ ਨੂੰ ਹਾਫ ਟਾਈਮ ਤੋਂ ਪਹਿਲਾਂ ਹੀ ਰੋਕ ਦਿਤਾ। ਦੂਜੇ ਹਾਫ ਵਿਚ ਜਥੇ ਨੂੰ 7 ਸ਼ਾਰਟ ਕਾਰਨਰਾਂ ਮਿਲੀਆਂ ਜਦੋਂ ਕਿ ਸਿਗਨਲਜ਼ ਨੂੰ ਇਕ ਹੀ ਪਰ ਮੈਚ ਬਰਾਬਰ ਰਿਹਾ।

ਦੂਸਰੇ ਦਿਨ ਦਾ ਮੈਚ ਵੀ ਗੋਲ ਹੀਣ ਰਿਹਾ। ਵਾਧੂ ਸਮਾਂ ਵੀ ਬਗੈਰ ਗੋਲ ਲੰਘਿਆ। ਫੇਰ ਪੈਨਲਟੀ ਪੁਸ਼ਾਂ ਦੀ ਵਾਰੀ ਆਈ। ਦੋਹਾਂ ਪਾਸਿਆਂ ਨੇ 4-4 ਗੋਲ ਕੀਤੇ ਫੇਰ ਦੁਬਾਰਾ ਪੈਨਲਟੀ ਸਟਰੋਕ ਸਮਾਗਮ ਹੋਇਆ। ਸਿਗਨਲਜ਼ ਦੀ ਟੀਮ ਤਿੰਨ ਗੋਲ ਹੋਰ ਕਰ ਗਈ ਜਥੇ ਦੇ ਇਕ ਪਲੇਅਰ ਵਲੋਂ ਸਫਲ ਪੁੱਸ਼ ਵਿਸਲ ਤੋਂ ਪਹਿਲਾਂ ਲਾਉਣ ਕਰਕੇ ਰਦ ਹੋ ਗਈ ਤੇ ਜਥਾ 2 ਗੋਲ ਹੀ ਹੋਰ ਕਰ ਸਕਿਆ ਇਸ ਤਰ੍ਹਾਂ ਸਿਗਨਲਜ਼ 7-6 ਦੇ ਸਕੋਰ ਨਾਲ ਜਿਤ ਗਏ।

ਠਾਕਰ ਦਲੀਪ ਸਿੰਘ ਜੀ ਨੇ ਗਲ ਬਾਤ ਸਮੇਂ 'ਵਰਿਆਮ' ਨੂੰ ਦਸਿਆ ਕਿ ਉਹਨਾਂ ਨੂੰ ਇਸ ਟੂਰਨਾਮੈਂਟ ਵਿਚ ਮਿਲੀ ਕਾਮ-ਯਾਬੀ ਨਾਲ ਹੋਰ ਵੀ ਉਤਸਾਹ ਮਿਲਿਆ ਹੈ ਅਤੇ ਅਗੇ ਤੋਂ ਉਹ ਸ੍ਰੀ ਜੀਵਨ ਨਗਰ ਵਿਖੇ ਹੀ ਇਕ ਭਾਰਤ ਪਧਰ ਦਾ ਹਾਕੀ ਟੂਰਨਾਮੈਂਟ ਕਰਾਉਣ ਦਾ ਵਿਚਾਰ ਰਖਦੇ ਹਨ। ਆਸ ਹੈ ਕਿ ਜਲਦੀ ਹੀ ਇਸ ਇਲਾਕੇ ਦੀਆਂ ਲੋੜਾਂ ਨੂੰ ਮੁਖ ਰਖਦਿਆਂ ਇਕ ਸਟੇਡੀਅਮ ਵੀ ਉਸਾਰਿਆ ਜਾਵੇਗਾ। ਇਸ ਇਲਾਕੇ ਨੇ ਜਿਥੇ ਜ਼ਿਆਦਾ ਅੰਨ ਉਗਾ ਕੇ ਨਾਮਣਾ ਖਟਿਆ ਹੈ ਉਥੇ ਖੇਲ ਜਗਤ ਵਿਚ ਵੀ ਅਪਣੀ ਧਾਂਕ ਬੈਠਾਏਗਾ, ਐਸੀਆਂ ਸੰਭਾਵਨਾਵਾਂ ਹਨ।

●

ਪੁਸਤਕ ਚਰਚਾ

# ਅਕਸ

**ਕਾਵਿ ਸੰਗ੍ਰਹਿ**

ਕਵੀ — ਦਰਸ਼ਨ ਨੱਤ, ਪ੍ਰਕਾਸ਼ਕ — ਸੈਂਟਰਲ ਪਬਲਿਸ਼ਰਜ਼, ਜਲੰਧਰ—ਪਟਿਆਲਾ, ਸਫੇ—72, ਮੁੱਲ—ਦਸ ਰੁਪਏ, ਸਾਈਜ਼—14X22, ਕਾਗਜ਼—ਚੰਗਾ, ਜਿਲਦ—ਮਾਮੂਲੀ।

ਕਵੀ ਦਰਸ਼ਨ ਨੱਤ ਦਾ ਇਹ ਪਹਿਲਾ ਕਾਵਿ-ਸੰਗ੍ਰਹਿ ਹੈ। ਇਸ ਵਿਚ ਤੇਤੀ ਕਵਿਤਾਵਾਂ ਹਨ। ਸਭ ਕਵਿਤਾਵਾਂ ਚੰਗੀਆਂ ਹਨ। ਪਰ ਕੁਝ ਕਵਿਤਾਵਾਂ ਨਿਰਸੰਦੇਹ, ਉੱਚੇ ਦਰਜੇ ਵਾਲੀਆਂ ਹਨ। ਜਿਵੇਂ ਫਲਸਤੀਨ, ਮਹਿਕ, ਦ੍ਰਿਸ਼ਟੀ ਕੋਣ, ਅਸਭਯ ਆਦਮੀ, ਰੋਜ਼ ਦਿਹਾੜੇ, ਪ੍ਰਧਾਨ—ਦਿਸ਼ਾ, ਬਲੈਕ ਆਊਟ, ਪ੍ਰਛਾਵੇਂ ਆਦਿ। ਇਹਨਾਂ ਵਿਚ ਆਪਣੀ ਗੱਲ ਦਾ ਜ਼ੋਰ ਤੇ ਬੋਲੀ ਦੀ ਤਕੜਾਈ ਹੈ।

"ਮਹਿਕ" ਕਰਾਂਤੀ ਦੇ ਨਾਂ ਹੈ। ਇਸ ਵਿਚ ਜਿਹੜਾ ਪਾਤਰ ਕਰਾਂਤੀ ਵੱਲ ਸੰਬੋਧਨ ਹੈ, ਉਹ, ਸਾਰੇ ਜਗਤ ਵਿਚ ਹੀ ਘੋਲਾਂ ਅਤੇ ਸੰਗਰਾਮਾਂ ਨਾਲ ਬਜ਼ੁਰਗ ਹੋਇਆ ਹੈ। ਉਹ ਕਰਾਂਤੀ ਦਾ ਪਿਤਾ ਹੈ। ਇਹ ਕੋਈ ਇੱਕ ਵਿਅਕਤੀ ਨਹੀਂ; ਇਹ ਉਹ ਜਨ-ਸਮੂਹ ਹੈ ਜਿਹੜਾ ਨਿਸ਼ਚੇ ਹੀ ਇਸ ਕਰਾਂਤੀ ਨੂੰ ਜਨਮ ਦੇਣ ਵਾਲਾ ਹੈ। ਕਰਾਂਤੀ ਉਸ ਲਈ ਬੜੀ ਹੀ ਪਿਆਰੀ ਤੇ ਮਹਿਕਾਂ ਭਿੰਨੀ ਬੱਚੀ ਹੈ। ਇਹ ਉਸਦੇ ਘੋਲਾਂ ਦਾ ਸਿੱਟਾ ਹੈ। ਇਸ ਬੱਚੀ ਨੂੰ ਦੇਖਣ ਨਾਲ ਹੀ ਉਸ ਨੂੰ ਆਪਣੇ ਲੰਮੇ ਘੋਲਾਂ ਦੇ ਦੁੱਖ ਦਰਦ ਭੁਲ ਸਕਦੇ ਹਨ। ਕਵੀ ਨੇ ਬੜੇ ਹੀ ਸਹਿਜ ਨਾਲ ਜਨ-ਸਮੂਹ ਦੇ ਇਸ ਪਾਤਰ ਨੂੰ ਸਵੱਛ ਰੂਪ ਦੇ ਦਿਤਾ ਹੈ।

"ਦ੍ਰਿਸ਼ਟੀਕੋਣ" ਦੋ ਬੰਦਾਂ ਤੇ ਪੰਦਰਾਂ ਪਾਲਾਂ ਦੀ ਕਵਿਤਾ ਹੈ। ਸਾਰੀਆਂ ਸਤਰਾਂ ਕੌਮਿਆਂ ਵਿੱਚ ਦਿਤੀ ਹੋਈ ਵਾਰਤਾਲਾਪ ਹਨ। ਵਧ ਤੋਂ ਵਧ ਪੰਦਰਾਂ ਬੰਦੇ ਇਸ ਵਿਚ ਬੋਲ ਰਹੇ ਹਨ। ਪਰ ਇਹਨਾਂ ਪੰਦਰਾਂ ਸਤਰਾਂ ਵਿਚ ਕਿਸੇ ਵੀ ਪੂੰਜੀਵਾਦੀ ਦੇਸ਼ ਦੀ ਪੂਰੀ ਦੀ ਪੂਰੀ ਮਧ ਸ਼ਰੇਣੀ ਦੀ ਗੂੰਜ ਸੁਣਾਈ ਦੇਂਦੀ ਹੈ, ਜਿਸ ਵਿਚ ਉਸਦੇ ਖਾਲੀਪਣ ਤੇ ਢਹਿੰਦੀ ਕਲਾ ਦੇ ਬੋਲ ਹਨ।

ਕਵਿਤਾ "ਅਸਭਯ ਆਦਮੀ" ਵਿਚ ਬੜਾ ਹੀ ਤਿੱਖਾ ਦਰਦ ਹੈ। "ਰੋਜ਼ ਦਿਹਾੜੇ" ਸਾਮਰਾਜ ਦੀ ਨਾਂਹ ਪੱਖੀ ਤੇ ਮਾਰੂ ਤਾਕਤ ਨੂੰ ਪੂਰੀ ਦੀ ਪੂਰੀ ਦੇਖਦੀ ਹੈ। ਇਹ ਕਵਿਤਾ ਇਸ ਭਰਮ ਨੂੰ ਖੰਡਨ ਕਰਨਾ ਚਾਹੁੰਦੀ ਹੈ ਕਿ ਉਹ ਕਾਗਜ਼ੀ ਸ਼ੇਰ ਨਹੀਂ, ਐਟਮ ਬੰਬ ਦੇ ਦੰਦਾਂ ਵਾਲਾ ਬੜਾ ਭਿਆਨਕ ਰਾਖਸ਼ ਹੈ। ਇਸੇ ਤਰ੍ਹਾਂ "ਪ੍ਰਧਾਨ—ਦਿਸ਼ਾ" ਤੇ "ਬਲੈਕ—ਆਊਟ" ਕਵਿਤਾਵਾਂ ਹਨ। "ਪ੍ਰਛਾਵੇਂ" ਬੜੀ ਸੁੰਦਰ ਅਤੇ ਕਲਾਮਈ ਰਚਨਾ ਹੈ।

ਦਰਸ਼ਨ ਨੱਤ, ਨਿਰਸੰਦੇਹ, ਨਵਾਂ ਉਭਰਦਾ ਕਵੀ ਨਹੀਂ (ਕਿਤਾਬ ਪਹਿਲੀ ਹੀ ਛਪਣ ਕਰਕੇ ਭਾਵੇਂ ਕਿਵੇਂ ਵੀ ਸਮਝ ਲਿਆ ਜਾਵੇ), ਉਸ ਦੇ ਕਵੀ ਨੇ ਕਾਫੀ ਚਿਰ ਤੋਂ ਕਲਮ ਫੜੀ ਹੋਈ ਹੈ। ਸੂਝ ਵੀ ਕਾਫੀ ਪੱਕੀ ਹੈ। ਕਲਾ ਕੌਸ਼ਲ ਤਾਂ ਹਰ ਇਕ ਤੋਂ ਰੋਜ਼ ਅਭਿਆਸ ਮੰਗਦਾ ਹੈ। ਮੁੱਢਲੀ ਗੱਲ ਪ੍ਰਤਿਭਾ ਹੈ। ਦਰਸ਼ਨ ਨੱਤ ਵਿਚ ਇਸਦੀ ਕਣੀ, ਨਿਰ-ਸੰਦੇਹ, ਮੌਜੂਦ ਹੈ।

—ਸੰਤੋਖ ਸਿੰਘ ਧੀਰ

ਬਾਕੀ ਤੁਹਾਡਾ ਪੰਨਾ.........

ਪਿਆਰੇ ਵੀਰ ਜਗਦੀਸ਼ ਸਿੰਘ ਜੀ

'ਵਰਿਆਮ' ਪੜ੍ਹਨ ਨੂੰ ਮਿਲਿਆ। ਆਰੰਭ ਵਿਚ ਹੀ ਸਾਹਿਤ ਦਾ ਮਿਆਰ ਬਹੁਤ ਉਚਾ ਹੈ। ਕਵਿਤਾ, ਕਹਾਣੀ, ਹਾਸ ਰਸ, ਲੇਖ, ਦੇਸ ਸਮਾਜ ਦੇ ਹਰ ਅੰਗ ਨੂੰ ਬੜੀ ਰੋਚਕਤਾ ਨਾਲ ਪੇਸ਼ ਕਰਦੇ ਹਨ। ਆਸ ਕਰਦਾ ਹਾਂ ਆਪ ਦੀ ਮਿਹਨਤ 'ਵਰਿਆਮ' ਨੂੰ ਛੇਤੀ ਹੀ ਦੇਸ਼ ਵਿਦੇਸ਼ ਦੀਆਂ ਉਘੀਆਂ ਪਤਰਕਾਵਾਂ ਦੀ ਕਤਾਰ ਵਿਚ ਖੜਾ ਕਰ ਦੇਵੇਗੀ।

ਸ਼ੁਭ ਕਾਮਨਾਵਾਂ ਸਹਿਤ

ਆਪ ਦਾ ਅਪਨਾ

ਸੁੰਦਰ ਨਗਰ — ਪ੍ਰੋ. ਸੁਰਿੰਦਰ ਪਾਲ ਸਿੰਘ

## ਇਕ ਰੀਵੀਊ :

ਨਵੇਂ ਪਰਚਿਆਂ ਵਿਚ ਸਭ ਤੋਂ ਪਹਿਲਾ ਨਾਮ 'ਵਰਿਆਮ' ਦਾ ਆਉਂਦਾ ਹੈ। ਜੇਕਰ ਇਸ ਦੇ ਹੁਣ ਤਕ ਛਪ ਚੁਕੇ ਅੰਕਾਂ ਦੀ ਗਿਣਤੀ ਲਈ ਜਾਵੇ ਤਾਂ ਇਹ ਪਰਚਾ ਨਵਾਂ ਨਹੀਂ ਰਹਿ ਜਾਂਦਾ। ਇਸ ਦੇ ਹੁਣ ਤਕ 7 ਅੰਕ ਛਪ ਚੁਕੇ ਹਨ ਅਤੇ ਇਹ ਪਰਚਾ ਪੰਜਾਬੀ ਪਾਠਕਾਂ ਵਲੋਂ ਪਰਵਾਨ ਕਰ ਲਿਆ ਗਿਆ ਹੈ। ਇਹ ਪਰਚਾ ਪਿਛਲੇ ਕਾਫੀ ਸਮੇਂ ਤੋਂ ਲੇਖਕ ਸਰਗਰਮੀ ਦੇ ਚਲੇ ਆ ਰਹੇ ਮੁਖ ਕੇਂਦਰ ਜਲੰਧਰ ਭੋਂ ਛਪਦਾ ਹੈ। ਸੱਤ ਅੰਕ ਛਪ ਜਾਣ ਤੇ ਵੀ ਇਹ ਪਰਚਾ ਹਾਲ ਤਕ ਨਵਾਂ ਹੀ ਕਿਹਾ ਜਾ ਸਕਦਾ ਹੈ ਕਿਉਂਕਿ ਏਨੇਂ 'ਅੰਕ ਛਪਣ' ਤੇ ਵੀ ਕਿਸੇ ਪੰਜਾਬੀ ਪਰਚੇ ਬਾਰੇ ਦਾਅਵੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਇਹ ਕਿੰਨਾ ਕੁ ਚਿਰ ਟਿਕ ਸਕੇਗਾ। ਪਰ ਫਿਰ ਵੀ ਪਰਚੇ ਦੇ ਲਗਾਤਾਰ ਛਪਣ, ਇਸ਼ਤਿਹਾਰ ਆਦਿ ਮਿਲਣ ਤੋਂ ਇਸ ਗੱਲ ਦਾ ਦਾਅਵਾ ਹੁੰਦਾ ਜਾਪਦਾ ਹੈ ਕਿ ਇਹ ਪਰਚਾ ਟਿਕ ਜਾਵੇਗਾ ਅਤੇ ਪੰਜਾਬੀ ਸਾਹਿਤ ਵਿਚ ਆਪਣਾ ਨਿਗਰ ਹਿਸਾ ਪਾਵੇਗਾ।

ਵਰਿਆਮ ਦੇ ਹਰ ਅੰਕ ਵਿਚ ਕਿਸੇ ਵਰਿਆਮ ਦੇਸ਼ ਭਗਤ, ਸੰਗਰਾਮੀਏ ਬਾਰੇ ਵਧੀਆ ਲੇਖ ਹੁੰਦਾ ਹੈ। ਪਿਛਲੇਰੇ ਅੰਕਾਂ ਵਿਚ ਗੁਰੂ ਤੇਗ ਬਹਾਦਰ, ਸ਼ਹੀਦ ਭਗਤ ਸਿੰਘ ਬਾਰੇ ਲੇਖਾਂ ਤੋਂ ਇਲਾਵਾ ਨਾਮਧਾਰੀ ਲਹਿਰ ਦੇ ਸਾਮਰਾਜ ਵਿਰੋਧੀ, ਅਮਨ ਪਸੰਦ ਅਤੇ ਅਗਾਂਹਵਧੂ ਖਾਸੇ ਨੂੰ ਇਸ ਪਰਚੇ ਨੇ ਚੰਗੀ ਤਰ੍ਹਾਂ ਪ੍ਰਤੀਬਿੰਬਤ ਕੀਤਾ ਹੈ। ਇਸ ਦੇ ਲੇਖਾਂ, ਜਿਹੜੇ ਕਿਸੇ ਪਰਚੇ ਦੀ ਨੀਤੀ ਦਾ ਅਕਸ ਹੁੰਦੇ ਹਨ, ਤੋਂ ਵਿਗਿਆਨਕ ਦ੍ਰਿਸ਼ਟੀ-ਕੋਣ ਝਲਕਦਾ ਹੈ। ਇਸ ਵਿਚ ਛਪਦੇ ਲੇਖ ਚਲੰਤ ਰਾਜਸੀ ਘਟਨਾਵਾਂ ਬਾਰੇ, ਸੰਸਾਰ ਸਥਿਤਿਆਂ ਬਾਰੇ ਅਤੇ ਸਾਹਿਤਕ ਮਸਲਿਆਂ ਬਾਰੇ ਹੁੰਦੇ ਹਨ ਅਤੇ ਇਹ ਅਗਾਂਹ ਵਧੂ ਵਿਚਾਰ ਰੱਖਣ ਵਾਲੇ ਵਿਅਕਤੀਆਂ ਵਲੋਂ ਲਿਖੇ ਜਾਂਦੇ ਹਨ। ਇਥੇ ਅਸੀਂ ਇਸ ਪਰਚੇ ਦੇ ਅਪਰੈਲ ਮਈ ਦੇ ਸਾਂਝੇ ਅੰਕ ਦੇ ਆਧਾਰ ਤੇ ਆਪਣੀ ਰਾਏ ਦੇਵਾਂਗੇ।

ਹੇਠਲੇ ਅੰਕ ਵਿਚ ਬਲਬੀਰ ਸਿੰਘ ਸੰਧੂ ਦਾ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਬਾਰੇ ਲੰਬੇ ਲੇਖ ਦਾ ਪਹਿਲਾ ਭਾਗ ਅਤੇ ਗੁਰਬਖਸ਼ ਸਿੰਘ ਬੰਨੇਆਣਾ ਦਾ ਕੌਮਾਂਤਰੀ ਮਜ਼ਦੂਰ ਦਿਹਾੜੇ ਮਈ ਦਿਨ ਬਾਰੇ ਪੂਰਾ ਲੇਖ ਛਪਿਆ ਹੈ। ਦੋਵੇਂ ਲੇਖ ਸੰਬੰਧਿਤ ਘਟਨਾਵਾਂ ਦੇ ਇਤਿਹਾਸ ਅਤੇ ਇਸ ਦੇ ਸਮਾਜੀ, ਆਰਥਕ ਅਤੇ ਰਾਜਸੀ ਕਾਰਨਾ ਉਤੇ ਪੂਰੀ ਤਰ੍ਹਾਂ ਦ੍ਰਿਸ਼ਟੀ ਪਾਉਂਦੇ ਹਨ। ਇਸ ਤਰ੍ਹਾਂ ਇਹ ਪਰਚੇ ਦੀ ਅਗਾਂਹ ਵਧੂ ਪਹੁੰਚ ਨੂੰ ਦਰਸਾਉਂਦੇ ਹਨ। ਰਾਜਿੰਦਰ ਯਾਦਵ ਦਾ "ਲੇਖਕਾਂ ਦੀ ਪ੍ਰਤੀਬੱਧਤਾ ਦਾ ਸੁਆਲ" ਨਾਮੀ ਲੇਖ ਵੀ ਇਸ ਵਿਚਾਰ ਧਾਰਾ ਨੂੰ ਪ੍ਰਗਟਾਉਂਦਾ ਹੈ।

ਕਹਾਣੀਆਂ ਦਾ ਵੀ ਆਪਣਾ ਹੀ ਸਥਾਨ ਹੈ। ਪਰੇਮ ਗੋਰਖੀ ਦੀ ਕਹਾਣੀ 'ਪਰਛਾਵੇਂ' ਅਜੋਕੇ ਸਮਾਜ ਵਿਚ ਗਰੀਬ ਕਮੀਆਂ ਦੀ ਆਰਥਕ ਲੁਟ ਨੂੰ ਏਨੇ ਪ੍ਰਭਾਵਸ਼ਾਲੀ ਢੰਗ ਨਾਲ ਦਰਸਾਉਂਦੀ ਹੈ ਕਿ "ਇਕ ਚੀਖ ਕਈ ਘਰਾਂ ਦੀ ਚੁਪ ਤੋੜ" ਜਾਂਦੀ ਹੈ। ਜਗਦੀਸ਼ ਸਿੰਘ ਨੇ ਕਹਾਣੀ ਉਤੇ ਪਹਿਲੀ ਵਾਰ ਹੱਥ ਅਜ਼ਮਾਇਆ ਹੈ ਅਤੇ ਕਹਾਣੀ ਦੇ ਵਿਅੰਗ ਨੂੰ ਅਤੇ ਚਾਲ ਨੂੰ ਕਾਇਮ ਰਖਣ ਵਿਚ ਸਫਲ ਰਿਹਾ ਹੈ। ਅਵਤਾਰ ਸਿੰਘ ਦੀ ਕਹਾਣੀ ਠੇਕੇ ਤੋਂ ਵਾਪਸੀ' ਬਹੁਤ ਵਧੀਆ ਤੇ ਦਿਲ ਟੁੰਬਾਊ ਕਹਾਣੀ ਹੈ। ਪਰਚੇ ਦਾ ਕਵਿਤਾ ਭਾਗ ਬਹੁਤ ਹਲਕਾ ਹੈ ਹਾਲਾਂ ਕਿ ਨੂਰਪੁਰੀ ਦੀ ਕਵਿਤਾ ਕੁਝ ਪ੍ਰਭਾਵਸ਼ਾਲੀ ਹੈ।

'ਵਰਿਆਮ' ਦੀ ਇਕ ਹੋਰ ਖਾਸੀਅਤ ਹਰ ਮਹੀਨੇ ਸੰਗੀਤ ਬਾਰੇ, ਖੇਡਾਂ ਬਾਰੇ ਅਤੇ ਇਕ ਵਿਅੰਗ ਲੇਖ ਦੇਣ ਸਬੰਧੀ ਹੈ। ਮੇਰੇ ਖਿਆਲ ਵਿਚ ਸੰਗੀਤ ਬਾਰੇ ਲਿਖਣ ਵਾਲਾ ਇਹ ਇਕੋ ਇਕ ਪਰਚਾ ਹੈ। ਖੇਡਾਂ ਦੇ ਨਾਲ ਫਿਲਮਾਂ ਬਾਰੇ ਵੀ ਜੇਕਰ ਲੇਖ ਦਿਤਾ ਜਾਵੇ ਤਾਂ ਚੰਗਾ ਰਹੇਗਾ। ਨਵੇਂ ਲੇਖਕਾਂ ਨੂੰ ਵੀ ਪਰਚੇ ਵਿਚ ਹੋਰ ਸਥਾਨ ਮਿਲਣਾ ਚਾਹੀਦਾ ਹੈ। ਸਮੁੱਚੇ ਤੌਰ ਤੇ ਪਰਚਾ ਚੰਗੀਆਂ ਸੰਭਾਵਨਾਵਾਂ ਪੈਦਾ ਕਰਦਾ ਹੈ। ਗੇਟ ਅਪ ਤੇ ਛਪਾਈ ਸੁੰਦਰ ਤੇ ਪ੍ਰਭਾਵਸ਼ਾਲੀ ਹੈ—ਵਰਿਆਮ ਲਾਡੋਵਾਲੀ ਰੋਡ ਜਲੰਧਰ।

ਰੋਜ਼ਾਨਾ ਨਵਾਂ ਜ਼ਮਾਨਾ (23-5-76)

Registered : P/JL—76

MONTHLY WARIAM June 197

Registered with the registrar of News Papers for India No. 26453/75

ਕੋਟਲੇ ਦੀ ਧਰਤ ਦੀ ਨਿਰਾਲੀ ਸ਼ਾਨ ਹੈ
ਜੰਗੇ ਆਜ਼ਾਦੀ ਦਾ ਇਹ ਮੈਦਾਨ ਹੈ



ਮਲੇਰਕੋਟਲੇ ਕੋਲ ਮਸ਼ਹੂਰ ਕੂਕਿਆਂ ਦੇ ਕਲਰ ਵਿਚ, ਜਿਥੇ ਸੰਨ 1872 ਨੂੰ 65 ਨਾਮਧਾਰੀ ਸਿੰਘ ਤੋਪਾਂ ਨਾਲ ਸ਼ਹੀਦ ਕੀਤੇ ਗਏ, ਪ੍ਰਧਾਨ ਮੰਤਰੀ ਨੇ ਲਖਾਂ ਲੋਕਾਂ ਦੀ ਹਾਜ਼ਰੀ 'ਰ ਬਟਨ ਦਬਾ ਕੇ ਪੰਜਾਬ ਦੇ ਸੰਪੂਰਨ ਬਿਜਲੀ ਕਰਨ ਦਾ ਉਦਘਾਟਨ ਕੀਤਾ। ਹੁਣ ਪੰਜਾਬ ਦੇ ਸਾਰੇ ਦੇ ਸਾਰੇ 12126 ਪਿੰਡ ਬਿਜਲੀ ਨਾਲ ਜਗਮਗਾ ਉਠੇ ਹਨ। ਇਸ ਇਤਿਹਾਸਕ ਥਾਂ ਤੇ ਹਜ਼ਾਰਾਂ ਨਾਮਧਾਰੀ ਹੁਮ ਹੁਮਾ ਕੇ ਸ਼ਾਮਲ ਹੋਏ।

ਐਡੀਟਰ, ਪ੍ਰਿੰਟਰ ਤੇ ਪ੍ਰਕਾਸ਼ਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫਤਰ ਵਰਿਆਮ ਲਾਡੋਵਾਲੀ ਰੋਡ ਜਲੰਧਰ ਤੋਂ ਪ੍ਰਕਾਸ਼ਤ ਕੀਤਾ। ਪ੍ਰਕਾਸ਼ਨ ਮਿਤੀ 15-6-76